# ਭਾਰਤ ਦੀ ਸੰਸਦ

## ਕੀ, ਕਿਉਂ ਅਤੇ ਕਿਵੇਂ

ਸੁਭਾਸ਼ ਕੈਸ਼ਯਪ

ਅਨੁਵਾਦਕ

ਡਾ. ਰਵੇਲ ਸਿੰਘ

ਚਿੱਤਰਕਾਰ

ਸੈਬਾਲ ਚੈਟਰਜੀ




ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ


| | | |
|---|---|---|
| 1. | ਸੰਸਦ ਦੀ ਕਹਾਣੀ | 5 |
| 2. | ਸੰਸਦ ਦੀ ਭੂਮਿਕਾ | 10 |
| 3. | ਸੰਸਦ ਦੇ ਮੈਂਬਰਾਂ ਦੀ ਚੋਣ | 14 |
| 4. | ਸੰਸਦ ਦੇ ਸਮਾਗਮ ਅਤੇ ਬੈਠਕਾਂ | 17 |
| 5. | ਸੰਸਦ ਵਿਚ ਸਵਾਲ ਪੁੱਛਣਾ | 20 |
| 6. | ਸੰਸਦ ਵਿਚ ਜਨ-ਹਿਤ ਦੇ ਮਾਮਲੇ | 22 |
| 7. | ਸੰਸਦ ਵਿਚ ਬਜਟ | 25 |
| 8. | ਕਾਨੂੰਨ ਕਿਵੇਂ ਬਣਦੇ ਹਨ ? | 27 |
| 9. | ਸੰਸਦ ਵਿਚ ਸੇਵਾ-ਸਹੂਲਤਾਂ | 29 |
| 10. | ਸੰਸਦ ਦੇ ਵਿਸ਼ੇਸ਼ ਅਧਿਕਾਰ | 30 |
| 11. | ਮੈਂਬਰਾਂ ਦੀ ਤਨਖਾਹ ਤੇ ਭੱਤੇ | 34 |
| 12. | ਸੰਸਦ ਭਵਨ | 36 |

# 1. ਸੰਸਦ ਦੀ ਕਹਾਣੀ

ਸਾਡੇ ਦੇਸ਼ ਦੀ ਰਾਜਨੀਤਕ ਪ੍ਰਣਾਲੀ ਨੂੰ ਜਾਂ ਸਰਕਾਰ ਜਿਸ ਤਰ੍ਹਾਂ ਬਣਦੀ ਹੈ ਅਤੇ ਚੱਲਦੀ ਹੈ, ਉਸ ਨੂੰ ਸੰਸਦੀ ਲੋਕਤੰਤਰ ਕਿਹਾ ਜਾਂਦਾ ਹੈ। ਭਾਰਤ ਲਈ ਲੋਕਤੰਤਰ ਕੋਈ ਨਵੀਂ ਗੱਲ ਨਹੀਂ ਹੈ। ਸੰਸਾਰ ਦੇ ਸਭ ਤੋਂ ਪੁਰਾਣੇ ਗਣਤੰਤਰ ਭਾਰਤ ਵਿਚ ਹੀ ਪੈਦਾ ਹੋਏ ਅਤੇ ਵਧੇ ਫੁੱਲੇ। ਸੰਸਦ ਪੁਰਾਣੇ ਸੰਸਕ੍ਰਿਤ ਸਾਹਿਤ ਦਾ ਸ਼ਬਦ ਹੈ। ਪੁਰਾਣੇ ਸਮੇਂ ਵਿਚ ਰਾਜੇ ਨੂੰ ਸਲਾਹ ਦੇਣ ਵਾਲੀ ਸਭਾ ਨੂੰ 'ਸੰਸਦ' ਕਿਹਾ ਜਾਂਦਾ ਸੀ। ਰਾਜਾ ਸੰਸਦ ਦੀ ਸਲਾਹ ਨੂੰ ਠੁਕਰਾ ਨਹੀਂ ਸਕਦਾ ਸੀ। ਬੋਧੀ ਭਿਖਸ਼ੂ ਸੰਘ ਵੀ ਕਾਫ਼ੀ ਹੱਦ ਤੱਕ ਸੰਸਦ ਵਾਂਗ ਹੀ ਸਨ। ਬੋਧੀ ਸਭਾਵਾਂ ਵਿਚ ਸੰਸਦੀ ਪ੍ਰਕਿਰਿਆ ਸੰਬੰਧੀ ਨਿਯਮ ਅੱਜ ਕੱਲ੍ਹ ਦੀਆਂ ਸੰਸਦਾਂ ਦੇ ਨਿਯਮਾਂ ਨਾਲ ਬਹੁਤ ਮਿਲਦੇ ਜੁਲਦੇ ਸਨ। ਖੁੱਲ੍ਹੀ ਬਹਿਸ, ਬਹੁਮਤ ਦਾ ਫੈਸਲਾ, ਉੱਚੇ ਅਹੁਦਿਆਂ ਲਈ ਚੋਣ, ਵੋਟ ਪਾਉਣਾ, ਕਮੇਟੀਆ ਰਾਹੀਂ ਵਿਚਾਰ ਆਦਿ ਤੋਂ ਸਾਡੀਆਂ ਲੋਕਤੰਤਰੀ ਸੰਸਥਾਵਾਂ ਹਜ਼ਾਰਾਂ ਸਾਲ ਪਹਿਲਾਂ ਜਾਣੂ ਸਨ।

ਸੰਸਾਰ ਦੇ ਸਭ ਤੋਂ ਪੁਰਾਣੇ ਗ੍ਰੰਥ ਰਿਗਵੇਦ ਵਿਚ 'ਸਭਾ' ਅਤੇ 'ਸਮਿਤੀ' ਦੇ ਬਾਰੇ ਲਿਖਿਆ ਹੋਇਆ ਹੈ। 'ਸਮਿਤੀ' ਇਕ ਆਮ ਸਭਾ ਜਾਂ ਲੋਕ ਸਭਾ ਵਾਂਗ ਹੁੰਦੀ ਸੀ। 'ਸਭਾ' ਕੁਝ ਛੋਟੀ ਅਤੇ ਚੁਣੇ ਹੋਏ ਵੱਡੇ ਲੋਕਾਂ ਦੀ ਸੰਸਥਾ ਹੁੰਦੀ ਸੀ। ਉਸ ਦੀ ਤੁਲਨਾ ਅੱਜ ਦੀ ਰਾਜ ਸਭਾ ਜਾਂ ਵਿਧਾਨ ਪਰਿਸ਼ਦਾਂ ਨਾਲ ਕੀਤੀ ਜਾ ਸਕਦੀ ਹੈ।

ਪਿੰਡਾਂ ਦੀਆਂ ਪੰਚਾਇਤਾਂ ਸਾਡੇ ਜੀਵਨ ਦਾ ਅਟੁੱਟ ਅੰਗ ਰਹੀਆਂ ਹਨ। ਪੁਰਾਣੇ ਸਮੇਂ ਵਿਚ ਪਿੰਡਾਂ ਦੀ ਪੰਚਾਇਤ ਚੋਣਾਂ ਰਾਹੀਂ ਕਾਇਮ ਕੀਤੀ ਜਾਂਦੀ ਸੀ। ਉਸ ਨੂੰ ਨਿਆਂ ਅਤੇ ਪ੍ਰਬੰਧ, ਦੋਵਾਂ ਹੀ ਖੇਤਰਾਂ ਵਿਚ ਕਾਫੀ ਅਧਿਕਾਰ ਮਿਲੇ ਹੋਏ ਸਨ। ਪੰਚਾਇਤ ਮੈਬਰਾਂ ਦਾ ਰਾਜ ਦਰਬਾਰ ਵਿਚ ਬੜਾ ਆਦਰ ਹੁੰਦਾ ਸੀ। ਇਹੋ ਪੰਚਾਇਤਾਂ ਹੀ ਜ਼ਮੀਨ ਦੀ ਵੰਡ ਕਰਦੀਆਂ

ਸਨ। ਕਰ ਵਸੂਲਦੀਆਂ ਸਨ। ਪਿੰਡ ਵਲੋਂ ਸਰਕਾਰ ਨੂੰ ਕਰ ਦਾ ਹਿੱਸਾ ਦਿੰਦੀਆਂ ਸਨ। ਕਿਤੇ ਕਿਤੇ ਕਈ ਪਿੰਡਾਂ ਦੀਆਂ ਪੰਚਾਇਤਾਂ ਉਤੇ ਇਕ ਵੱਡੀ ਪੰਚਾਇਤ ਵੀ ਹੁੰਦੀ ਸੀ। ਇਹ ਉਨ੍ਹਾਂ ਉਤੇ ਨਿਗਰਾਨੀ ਅਤੇ ਨਿਯੰਤਰਣ ਰੱਖਦੀ ਸੀ। ਕੁਝ ਪੁਰਾਣੇ ਸ਼ਿਲਾਲੇਖ ਇਹ ਵੀ ਦੱਸਦੇ ਹਨ ਕਿ ਗ੍ਰਾਮ ਪੰਚਾਇਤਾਂ ਦੇ ਮੈਂਬਰ ਕਿਵੇਂ ਚੁਣੇ ਜਾਂਦੇ ਸਨ। ਮੈਂਬਰ ਬਣਨ ਲਈ ਜ਼ਰੂਰੀ ਗੁਣਾਂ ਅਤੇ ਚੋਣਾਂ ਵਿਚ ਔਰਤਾਂ ਦੀ ਹਿੱਸੇਦਾਰੀ ਦੇ ਨਿਯਮ ਇਸ ਉਤੇ ਲਿਖੇ ਹੋਏ ਸਨ। ਚੰਗਾ ਆਚਰਣ ਨਾ ਹੋਣ ਜਾਂ ਸਰਕਾਰੀ ਧਨ ਦਾ ਹਿਸਾਬ ਕਿਤਾਬ ਠੀਕ ਨਾ ਦੇ ਸਕਣ ਕਰਕੇ ਕੋਈ ਵੀ ਮੈਂਬਰ ਅਹੁਦੇ ਤੋਂ ਹਟਾਇਆ ਜਾ ਸਕਦਾ ਹੈ। ਅਹੁਦਿਆਂ ਉਤੇ ਕਿਸੇ ਵੀ ਮੈਂਬਰ ਦਾ ਕੋਈ ਨਜ਼ਦੀਕੀ ਰਿਸ਼ਤੇਦਾਰ ਨਿਯੁਕਤ ਨਹੀਂ ਕੀਤਾ ਜਾ ਸਕਦਾ ਸੀ।

ਮੱਧਯੁੱਗ ਵਿਚ ਆ ਕੇ ਸੰਸਦ, ਸਭਾ ਅਤੇ ਸਮਿਤੀ ਵਰਗੀਆਂ ਸੰਸਥਾਵਾਂ ਅਲੋਪ ਹੋ ਗਈਆਂ। ਉਪਰ ਦੀ ਪੱਧਰ ਉਤੇ ਲੋਕਤੰਤਰੀ ਸੰਸਥਾਵਾਂ ਦਾ ਵਿਕਾਸ ਰੁਕ ਗਿਆ। ਸੈਂਕੜੇ ਸਾਲ ਅਸੀਂ ਆਪਸੀ ਲੜਾਈਆਂ ਵਿਚ ਉਲਝੇ ਰਹੇ। ਵਿਦੇਸ਼ੀਆਂ ਦੇ ਲਗਾਤਾਰ ਹਮਲੇ ਹੁੰਦੇ ਰਹੇ। ਫ਼ੌਜਾਂ ਹਾਰਦੀਆਂ ਜਿੱਤਦੀਆਂ ਰਹੀਆਂ। ਅਸੀਂ ਵਿਦੇਸ਼ੀ ਰਾਜ ਦੀ ਗ਼ੁਲਾਮੀ ਵਿਚ ਵੀ ਜਕੜੇ ਰਹੇ। ਸਿੰਧ ਤੋਂ ਆਸਾਮ ਤੱਕ ਅਤੇ ਕਸ਼ਮੀਰ ਤੋਂ ਕੰਨਿਆਕੁਮਾਰੀ ਤੱਕ ਪੰਚਾਇਤ ਸੰਸਥਾਵਾਂ ਬਰਾਬਰ ਚੱਲਦੀਆਂ ਰਹੀਆਂ। ਇਹ ਪ੍ਰਾਦੇਸ਼ਕ ਜਨ-ਪਦ ਪਰਿਸ਼ਦ, ਨਗਰ ਪਰਿਸ਼ਦ, ਪੌਰ ਸਭਾ, ਗ੍ਰਾਮ ਸਭਾ, ਗ੍ਰਾਮ ਸੰਘ ਵਰਗੇ ਵੱਖ-ਵੱਖ ਨਾਵਾਂ ਨਾਲ ਜਾਣੀਆਂ ਜਾਂਦੀਆਂ ਰਹੀਆਂ। ਸਚਮੁੱਚ ਇਹ ਪੰਚਾਇਤਾਂ ਹੀ ਪਿੰਡਾਂ ਦੀ 'ਸੰਸਦ' ਸਨ।

ਸੰਨ 1883 ਦੇ ਚਾਰਟਰ ਅਧਿਨਿਯਮ (ਅਨੁਛੇਦ, ਧਾਰਾ) ਵਿਚ ਪਹਿਲੀ ਵਾਰ ਇਕ ਵਿਧਾਨ ਪਰਿਸ਼ਦ ਦੇ ਬੀਜ ਦਿਖਾਈ ਦਿੱਤੇ। 1853 ਦੇ ਅੰਤਿਮ ਚਾਰਟਰ ਅਧਿਨਿਯਮ ਰਾਹੀਂ ਵਿਧਾਈ ਪਾਰਸ਼ਦ ਸ਼ਬਦਾਂ ਦੀ ਵਰਤੋਂ ਕੀਤੀ ਗਈ। ਇਹ ਨਵੀਂ ਕੌਂਸਿਲ ਸ਼ਿਕਾਇਤਾਂ ਦੀ ਜਾਂਚ ਕਰਨ ਵਾਲੀ ਅਤੇ ਉਨ੍ਹਾਂ ਨੂੰ ਦੂਰ ਕਰਨ ਦਾ ਯਤਨ ਕਰਨ ਵਾਲੀ ਸਭਾ ਵਰਗਾ ਰੂਪ ਧਾਰਨ ਕਰਨ ਲੱਗੀ।

1857 ਦੀ ਆਜ਼ਾਦੀ ਦੀ ਪਹਿਲੀ ਲੜਾਈ ਦੇ ਬਾਅਦ 1861 ਦਾ ਭਾਰਤੀ ਕੌਂਸਿਲ ਅਧਿਨਿਯਮ ਬਣਿਆ। ਇਸ ਅਧਿਨਿਯਮ ਨੂੰ 'ਭਾਰਤੀ

ਵਿਧਾਨ ਮੰਡਲ ਦਾ ਪ੍ਰਮੁੱਖ ਘੋਸ਼ਣਾ ਪੱਤਰ' ਕਿਹਾ ਗਿਆ। ਇਸ ਰਾਹੀਂ 'ਭਾਰਤ ਵਿਚ ਵਿਧਾਈ ਅਧਿਕਾਰਾਂ ਦੀ ਪ੍ਰਣਾਲੀ' ਦਾ ਉਦਘਾਟਨ ਹੋਇਆ। ਇਸ ਅਧਿਨਿਯਮ ਰਾਹੀਂ ਕੇਂਦਰੀ ਅਤੇ ਰਾਜ ਪੱਧਰਾਂ ਉਤੇ ਵਿਧਾਨ ਬਣਾਉਣ ਦੇ ਪ੍ਰਬੰਧ ਵਿਚ ਮਹੱਤਵਪੂਰਣ ਤਬਦੀਲੀਆਂ ਕੀਤੀਆਂ ਗਈਆਂ। ਅੰਗਰੇਜ਼ੀ ਰਾਜ ਦੇ ਭਾਰਤ ਵਿਚ ਪੈਰ ਜਮਾਉਣ ਤੋਂ ਬਾਅਦ ਪਹਿਲੀ ਵਾਰ ਵਿਧਾਨਕ ਸੰਸਥਾਵਾਂ ਵਿਚ ਗ਼ੈਰ-ਸਰਕਾਰੀ ਲੋਕਾਂ ਨੂੰ ਰੱਖਣ ਦੀ ਗੱਲ ਨੂੰ ਮੰਨਿਆ ਗਿਆ।

ਭਾਰਤੀ ਰਾਸ਼ਟਰੀ ਕਾਂਗਰਸ ਦੀ ਸਥਾਪਨਾ 1885 ਵਿਚ ਹੋਈ। ਕਾਂਗਰਸ ਨੇ ਸ਼ੁਰੂ ਵਿਚ ਹੀ ਆਪਣੇ ਜਨਤਕ ਜੀਵਨ ਦਾ ਮੁੱਖ ਆਧਾਰ ਇਹ ਬਣਾਇਆ ਕਿ ਦੇਸ਼ ਵਿਚ ਹੌਲੀ-ਹੌਲੀ ਪ੍ਰਤੀਨਿਧ ਸੰਸਥਾਵਾਂ ਬਣਾਈਆਂ ਜਾਣ। ਕਾਂਗਰਸ ਦਾ ਵਿਚਾਰ ਜਾਂ ਕੌਂਸਿਲ ਵਿਚ ਸੁਧਾਰ ਨਾਲ ਹੀ ਹੋਰ ਸਾਰੀਆਂ ਸੰਸਥਾਵਾਂ ਵਿਚ ਸੁਧਾਰ ਹੋ ਸਕਦਾ ਸੀ। ਬ੍ਰਿਟਿਸ਼ ਸੰਸਦ ਨੇ 'ਵਿਧਾਨ ਪਰਿਸ਼ਦਾਂ ਵਿਚ ਭਾਰਤ ਦੀ ਜਨਤਾ ਨੂੰ ਅਸਲ ਵਿਚ ਨੁਮਾਇੰਦਗੀ ਦੇਣ' ਲਈ 'ਇੰਡੀਅਨ ਕੌਂਸਿਲਜ ਅਧਿਨਿਯਮ 1892' ਨੂੰ ਪ੍ਰਵਾਨ ਕੀਤਾ। ਇਸ ਨੂੰ ਕਾਂਗਰਸ ਦੀ ਜਿੱਤ ਮੰਨਿਆ ਗਿਆ। ਕਾਂਗਰਸ ਨੇ ਜੋ ਜ਼ੋਰਦਾਰ ਮੁਹਿੰਮ ਚਲਾਈ ਉਸ ਦੇ ਕਾਰਣ ਇਸ ਅਧਿਨਿਯਮ ਵਿਚ ਕਈ ਸੁਧਾਰ ਹੋਏ।

1919 ਵਿਚ ਸੁਧਾਰ ਅਧਿਨਿਯਮ ਅਤੇ ਉਸ ਹੇਠ ਕਈ ਨਿਯਮ ਬਣਾਏ ਗਏ। ਇਸ ਕਾਰਣ ਕੇਂਦਰ ਵਿਚ ਭਾਰਤੀ ਵਿਧਾਨ ਪਰਿਸ਼ਦ ਦੀ ਥਾਂ ਦੋਹਰਾ ਵਿਧਾਨ ਮੰਡਲ ਬਣਾਇਆ ਗਿਆ। ਇਕ ਸੀ ਰਾਜ ਪਰਿਸ਼ਦ ਅਤੇ ਦੂਜੀ ਸੀ ਵਿਧਾਨ ਸਭਾ। ਹਰੇਕ ਸਦਨ ਵਿਚ ਬਹੁਗਿਣਤੀ ਮੈਂਬਰਾਂ ਦੀ ਚੋਣ ਹੁੰਦੀ ਸੀ। ਪਹਿਲੀ ਵਿਧਾਨ ਸਭਾ 1921 ਵਿਚ ਕਾਇਮ ਹੋਈ ਸੀ। ਉਸ ਦੇ ਕੁੱਲ 145 ਮੈਂਬਰ ਸਨ। 104 ਚੁਣੇ ਹੋਏ। 26 ਸਰਕਾਰੀ ਮੈਂਬਰ ਅਤੇ 15 ਨਾਮਜ਼ਦ ਗ਼ੈਰ-ਸਰਕਾਰੀ ਮੈਂਬਰ।

ਪਹਿਲੀ ਵਾਰ ਵਿਧਾਨ ਬਣਨ ਵਿਚ ਅਤੇ ਸਰਕਾਰ ਦੀਆਂ ਨੀਤੀਆਂ ਨੂੰ ਪ੍ਰਭਾਵਿਤ ਕਰਨ ਵਿਚ ਲੋਕ-ਪ੍ਰਤੀਨਿਧੀਆਂ ਦੀ ਆਵਾਜ਼ ਸੁਣੀ ਗਈ। ਉਸ ਨੇ ਦੇਸ਼ ਦੇ ਰਾਜਨੀਤਕ ਭਵਿੱਖ ਦੀ ਹਾਲਤ ਤੈਅ ਕਰਨ ਵਿਚ ਵੀ ਮਹੱਤਵਪੂਰਣ ਭੂਮਿਕਾ ਨਿਭਾਈ।

1923 ਵਿਚ ਦੇਸ਼ਬੰਧੂ ਚਿਤਰੰਜਨ ਦਾਸ ਅਤੇ ਪੰਡਤ ਮੋਤੀ ਲਾਲ

ਨਹਿਰੂ ਨੇ ਸਵਰਾਜ ਪਾਰਟੀ ਬਣਾਈ। ਇਸ ਦੀ ਨੀਤੀ ਸੀ ਕਿ ਚੋਣ ਲੜੋ ਅਤੇ ਪ੍ਰਬੰਧ ਨੂੰ ਬਦਲੋ। ਉਹ ਸੋਚਦੇ ਸਨ ਕਿ 'ਦੁਸ਼ਮਣ ਦੇ ਕੈਂਪ' ਵਿਚ ਦਾਖ਼ਲ ਹੋ ਕੇ ਪ੍ਰਬੰਧ ਨੂੰ ਤੋੜਨ ਦੇ ਲਈ ਪਰਿਸ਼ਦਾਂ ਵਿਚ ਸਥਾਨ ਬਣਾਇਆ ਜਾਵੇ।

ਸਵਰਾਜ ਪਾਰਟੀ ਨੂੰ 1923 ਦੀਆਂ ਚੋਣਾਂ ਵਿਚ ਬਹੁਤ ਸਫ਼ਲਤਾ ਮਿਲੀ। ਸਵਰਾਜ ਪਾਰਟੀ ਨੇ 145 ਵਿਚੋਂ 45 ਸੀਟਾਂ ਜਿੱਤੀਆਂ। ਪਾਰਟੀ ਕੇਂਦਰੀ ਵਿਧਾਨ ਮੰਡਲ ਵਿਚ ਸਭ ਤੋਂ ਵੱਡੀ ਪਾਰਟੀ ਬਣ ਗਈ। ਮੌਲਾਨਾ ਆਜ਼ਾਦ ਦੇ ਅਨੁਸਾਰ ਪਾਰਟੀ ਦੀ ਸਭ ਤੋਂ ਵੱਡੀ ਸਫ਼ਲਤਾ ਇਹ ਸੀ ਕਿ ਇਹ ਉਨ੍ਹਾਂ ਸਥਾਨਾਂ ਤੋਂ ਵੀ ਜਿੱਤ ਗਈ ਜੋ ਮੁਸਲਮਾਨਾਂ ਲਈ ਰਾਖਵੇਂ ਸਨ। ਕੁਝ ਆਜ਼ਾਦ ਮੈਂਬਰਾਂ ਅਤੇ ਪੰਡਤ ਮਦਨ ਮੋਹਨ ਮਾਲਵੀਆ ਦੀ ਅਗਵਾਹੀ ਵਾਲੀ ਨੈਸ਼ਨਲ ਪਾਰਟੀ ਨੇ ਉਨ੍ਹਾਂ ਨੂੰ ਹਮਾਇਤ ਦਿੱਤੀ। ਇਸ ਤਰ੍ਹਾਂ ਪੂਰਨ ਬਹੁਮਤ ਮਿਲ ਗਿਆ। ਮੋਤੀ ਲਾਲ ਨਹਿਰੂ ਦੀ ਅਗਵਾਈ ਹੇਠ ਸਵਰਾਜਵਾਦੀਆਂ ਨੇ ਰਾਸ਼ਟਰੀ ਮਹੱਤਵ ਦੇ ਅਨੇਕ ਮਤਿਆਂ ਉਤੇ ਸਰਕਾਰ ਨੂੰ ਹਰਾਇਆ। ਬਜਟ ਅਤੇ ਅਨੇਕ ਵਿਧਾਨਕ ਮਤੇ ਪਾਸ ਹੋਣ ਵਿਚ ਵਾਰ ਵਾਰ ਰੁਕਾਵਟਾਂ ਪਾਈਆਂ। ਕਈ ਵਾਰ ਸਦਨ ਵਿਚ ਧਰਨੇ ਤੇ ਉਠ ਕੇ ਬਾਹਰ ਚਲੇ ਜਾਣ ਦੀ ਕਾਰਵਾਈ ਹੋਈ। ਸਵਰਾਜਵਾਦੀਆਂ ਦੀਆਂ ਕੋਸ਼ਿਸ਼ਾਂ ਦੇ ਚੱਲਦਿਆਂ 1924 ਅਤੇ 1925 ਵਿਚ ਰਾਸ਼ਟਰੀ ਮੰਗ ਸੰਬੰਧੀ ਸੰਕਲਪ ਭਾਰੀ ਬਹੁਮਤ ਨਾਲ ਪਾਸ ਹੋਏ।

ਕੇਂਦਰੀ ਵਿਧਾਨ ਸਭਾ ਦਾ ਪਹਿਲਾ ਚੇਅਰਮੈਨ ਸਰ ਫਰੈਡਰਿਕ ਵ੍ਹਾਈਟ ਨੂੰ ਨਾਮਜ਼ਦ ਕੀਤਾ ਗਿਆ। ਪ੍ਰੰਤੂ ਅਗਸਤ, 1925 ਵਿਚ ਸ੍ਰੀ ਵਿੱਠਲ ਭਾਈ ਪਟੇਲ ਚੁਣੇ ਗਏ ਅਤੇ ਉਹ ਸਭਾ ਦੇ ਪਹਿਲੇ ਗ਼ੈਰ-ਸਰਕਾਰੀ ਚੇਅਰਮੈਨ ਬਣੇ।

1935 ਦੇ ਭਾਰਤ ਸਰਕਾਰ ਅਧਿਨਿਯਮ ਵਿਚ ਭਾਰਤ ਵਿਚ ਇਕ ਸੰਘੀ ਢਾਂਚੇ ਦਾ ਪ੍ਰਬੰਧ ਰੱਖਿਆ ਗਿਆ। ਅਧਿਨਿਯਮ ਵਿਚ ਕਿਹਾ ਗਿਆ ਸੀ ਕਿ ਸੰਘੀ ਵਿਧਾਨ ਮੰਡਲ ਵਿਚ ਗਵਰਨਰ-ਜਨਰਲ ਅਤੇ ਦੋ ਸਦਨ ਹੋਣਗੇ ਜਿਹਨਾਂ ਨੂੰ ਕ੍ਰਮਵਾਰ ਕੌਂਸਿਲ ਆਫ ਸਟੇਟ (ਉਪਰਲਾ ਸਦਨ) ਅਤੇ ਹਾਊਸ ਆਫ ਅਸੈਂਬਲੀ (ਹੇਠਲਾ ਸਦਨ) ਕਿਹਾ ਜਾਵੇਗਾ। ਕੌਂਸਿਲ ਵਿਚ ਬ੍ਰਿਟਿਸ਼ ਇੰਡੀਆ ਦੇ 156 ਪ੍ਰਤੀਨਿਧ ਅਤੇ ਭਾਰਤੀ ਰਿਆਸਤਾਂ ਦੇ ਵੱਧ ਤੋਂ ਵੱਧ 104 ਪ੍ਰਤੀਨਿਧ ਹੋਣਗੇ। ਹੇਠਲੇ ਸਦਨ ਵਿਚ ਬ੍ਰਿਟਿਸ਼ ਇੰਡੀਆ ਦੇ

250 ਪ੍ਰਤੀਨਿਧ ਅਤੇ ਭਾਰਤੀ ਰਿਆਸਤਾਂ ਦੇ ਵੱਧ ਤੋਂ ਵੱਧ 125 ਪ੍ਰਤੀਨਿਧ ਹੋਣਗੇ। ਉਪਰਲਾ ਸਦਨ ਇਕ ਸਥਿਰ ਸੰਗਠਨ ਹੋਏਗਾ ਜਿਸ ਨੂੰ ਭੰਗ ਨਹੀਂ ਕੀਤਾ ਜਾ ਸਕੇਗਾ। ਪਰ ਉਸਦੇ ਇਕ-ਤਿਹਾਈ ਮੈਂਬਰ ਹਰ ਤੀਜੇ ਵਰ੍ਹੇ ਸੇਵਾ-ਮੁਕਤ ਹੋ ਜਾਣਗੇ। ਹਰੇਕ ਸੰਘੀ ਅਸੈਂਬਲੀ ਪੰਜ ਵਰ੍ਹਿਆਂ ਤਕ ਕੰਮ ਕਰੇਗੀ। ਅਧਿਨਿਯਮ ਵਿਚ ਉਪਰਲੇ ਸਦਨ ਲਈ ਪ੍ਰਤੱਖ ਚੋਣਾਂ ਦਾ ਅਤੇ ਹੇਠਲੇ ਸਦਨ ਲਈ ਪਰੋਖ ਚੋਣਾਂ ਦਾ ਢੰਗ ਅਪਣਾਇਆ ਗਿਆ ਸੀ।

1935 ਦੇ ਅਧਿਨਿਯਮ ਦਾ ਸੰਘੀ ਭਾਗ ਕਦੀ ਵੀ ਲਾਗੂ ਨਹੀਂ ਹੋਇਆ ਕਿਉਂਕਿ ਰਿਆਸਤਾਂ ਨੂੰ ਸੰਘ ਵਿਚ ਸ਼ਾਮਿਲ ਹੋਣ ਵਾਸਤੇ ਤਿਆਰ ਨਹੀਂ ਕੀਤਾ ਜਾ ਸਕਿਆ ਸੀ।

ਕੇਂਦਰੀ ਵਿਧਾਨ ਸਭਾ ਦੀ ਨਵੀਂ ਚੋਣ 1945 ਦੇ ਅਖ਼ੀਰਲੇ ਤਿੰਨ ਮਹੀਨਿਆਂ ਵਿਚ ਹੋਈ। ਕਾਂਗਰਸ ਨੇ ਉਹ ਚੋਣ 1942 ਦੇ ਆਪਣੇ 'ਭਾਰਤ ਛੱਡੋ' ਮਤੇ ਨੂੰ ਲੈ ਕੇ ਲੜੀ। ਚੋਣਾਂ ਵਿਚ ਕਾਂਗਰਸ ਨੂੰ 102 ਵਿਚੋਂ 56 ਸੀਟਾਂ ਮਿਲੀਆਂ। ਕਾਂਗਰਸ ਵਿਧਾਇਕ ਧੜੇ ਦੇ ਨੇਤਾ ਸ਼ਰਤ ਚੰਦਰ ਬੋਸ ਸਨ। ਭਾਰਤੀ ਸੁਤੰਤਰਤਾ ਅਧਿਨਿਯਮ 1947 ਦੇ ਅੰਤਰਗਤ ਕੁਝ ਪਰਿਵਰਤਨ ਹੋਏ। 1935 ਦੇ ਅਧਿਨਿਯਮ ਦੇ ਉਹ ਉਪਬੰਧ ਕੰਮ ਦੇ ਨਹੀਂ ਰਹੇ ਜਿਹਨਾਂ ਦੇ ਅੰਤਰਗਤ ਗਵਰਨਰ-ਜਨਰਲ ਜਾਂ ਗਵਰਨਰ ਆਪਣੇ ਵਿਵੇਕ ਅਨੁਸਾਰ ਜਾਂ ਨਿੱਜੀ ਵਿਚਾਰ ਅਨੁਸਾਰ ਕੰਮ ਕਰ ਸਕਦਾ ਸੀ।

ਭਾਰਤੀ ਸੁਤੰਤਰਤਾ ਅਧਿਨਿਯਮ, 1947 ਵਿਚ ਭਾਰਤ ਦੀ ਸੰਵਿਧਾਨ ਸਭਾ ਨੂੰ ਪੂਰਨ ਪ੍ਰਭੁਸੱਤਾ ਸੰਪੰਨ ਸੰਸਥਾ ਐਲਾਨ ਕੀਤਾ ਗਿਆ। 14-15 ਅਗਸਤ, 1947 ਦੀ ਅੱਧੀ ਰਾਤ ਨੂੰ ਉਸ ਸਭਾ ਨੇ ਦੇਸ਼ ਦਾ ਸ਼ਾਸਨ ਚਲਾਉਣ ਦਾ ਪੂਰਨ ਹੱਕ ਲੈ ਲਿਆ। ਅਧਿਨਿਯਮ ਦੀ ਧਾਰਾ 8 ਦੁਆਰਾ ਸੰਵਿਧਾਨ ਸਭਾ ਨੂੰ ਪੂਰਨ ਵਿਧਾਈ ਸ਼ਕਤੀ ਪ੍ਰਾਪਤ ਹੋ ਗਈ। ਪਰ ਨਾਲ ਹੀ ਇਹ ਅਨੁਭਵ ਕੀਤਾ ਗਿਆ ਕਿ ਸੰਵਿਧਾਨ ਸਭਾ ਦੇ ਸੰਵਿਧਾਨ-ਨਿਰਮਾਣ ਦੇ ਕੰਮ ਅਤੇ ਵਿਧਾਨ-ਮੰਡਲ ਦੇ ਰੂਪ ਵਿਚ ਇਸ ਦੇ ਆਮ ਕੰਮ ਵਿਚ ਭੇਦ ਬਣਾਈ ਰਖਣਾ ਜ਼ਰੂਰੀ ਹੋਵੇਗਾ।

ਸੰਵਿਧਾਨ ਸਭਾ (ਵਿਧਾਈ) ਦੀ ਇਕ ਵੱਖ ਸੰਸਥਾ ਦੇ ਰੂਪ ਵਿਚ ਪਹਿਲੀ ਬੈਠਕ 17 ਨਵੰਬਰ 1947 ਨੂੰ ਹੋਈ। ਇਸ ਦੇ ਚੇਅਰਮੈਨ ਸਭਾ ਦੇ ਪ੍ਰਧਾਨ ਡਾ. ਰਾਜੇਂਦਰ ਪ੍ਰਸਾਦ ਸਨ। ਸੰਵਿਧਾਨ ਪ੍ਰਧਾਨ ਦੇ ਅਹੁਦੇ ਲਈ

ਸਿਰਫ ਸ੍ਰੀ ਜੀ.ਵੀ. ਮਾਵਲੰਕਰ ਦਾ ਇਕ ਹੀ ਨਾਂ ਪ੍ਰਾਪਤ ਹੋਇਆ ਸੀ। ਇਸ ਲਈ ਉਹਨਾਂ ਨੂੰ ਵਿਧੀਵਤ ਚੁਣਿਆ ਹੋਇਆ ਐਲਾਨ ਕੀਤਾ ਗਿਆ। 4 ਨਵੰਬਰ 1948 ਨੂੰ ਸੰਵਿਧਾਨ ਦਾ ਖਰੜਾ ਸੰਵਿਧਾਨ ਸਭਾ ਵਿਚ ਖਰੜਾ ਸਮਿਤੀ ਦੇ ਸਭਾਪਤੀ ਬੀ.ਆਰ. ਅੰਬੇਡਕਰ ਨੇ ਪੇਸ਼ ਕੀਤਾ। ਪ੍ਰਸਤਾਵ ਦੇ ਪੱਖ ਵਿਚ ਬਹੁਮਤ ਸੀ। 26 ਜਨਵਰੀ, 1950 ਨੂੰ ਆਜ਼ਾਦ ਭਾਰਤ ਦੇ ਗਣਰਾਜ ਦਾ ਸੰਵਿਧਾਨ ਲਾਗੂ ਹੋ ਗਿਆ। ਇਸ ਕਾਰਣ ਆਧੁਨਿਕ ਸੰਸਥਾਗਤ ਢਾਂਚੇ ਅਤੇ ਉਸ ਦੀਆਂ ਹੋਰ ਸਭ ਸ਼ਾਖਾਂ ਅਤੇ ਉਪਸ਼ਾਖਾਂ ਸਮੇਤ ਪੂਰਨ ਸੰਸਦੀ ਪ੍ਰਣਾਲੀ ਕਾਇਮ ਹੋ ਗਈ। ਸੰਵਿਧਾਨ ਸਭਾ ਭਾਰਤ ਦੀ ਅਸਥਾਈ ਸੰਸਦ ਬਣ ਗਈ। ਬਾਲਗ ਵੋਟ ਪਾਉਣ ਦੇ ਆਧਾਰ 'ਤੇ ਪਹਿਲੀਆਂ ਆਮ ਚੋਣਾਂ ਬਾਅਦ ਨਵੇਂ ਸੰਵਿਧਾਨ ਦੇ ਉਪਬੰਧਾਂ ਅਨੁਸਾਰ ਸੰਸਦ ਦਾ ਗਠਨ ਹੋਣ ਤਕ ਇਹ ਇੰਜ ਹੀ ਕੰਮ ਕਰਦੀ ਰਹੀ।

ਨਵੇਂ ਸੰਵਿਧਾਨ ਦੇ ਅੰਤਰਗਤ ਪਹਿਲੀਆਂ ਆਮ ਚੋਣਾਂ 1951-52 ਵਿਚ ਹੋਈਆਂ। ਪਹਿਲੀ ਚੁਣੀ ਹੋਈ ਸੰਸਦ ਜਿਸ ਦੇ ਦੋ ਸਦਨ ਸਨ, ਰਾਜ ਸਭਾ ਅਤੇ ਲੋਕ ਸਭਾ ਮਈ, 1952 ਵਿਚ ਬਣੀ; ਦੂਜੀ ਲੋਕ ਸਭਾ ਮਈ, 1957 ਵਿਚ ਬਣੀ; ਤੀਜੀ ਅਪ੍ਰੈਲ, 1962 ਵਿਚ; ਚੌਥੀ ਮਾਰਚ, 1967 ਵਿਚ; ਪੰਜਵੀਂ ਮਾਰਚ, 1971 ਵਿਚ; ਛੇਵੀਂ ਮਾਰਚ, 1977 ਵਿਚ; ਸੱਤਵੀਂ ਜਨਵਰੀ, 1980 ਵਿਚ; ਅੱਠਵੀਂ ਜਨਵਰੀ, 1985 ਵਿਚ; ਨੌਵੀਂ ਦਸੰਬਰ, 1989 ਵਿਚ; ਦਸਵੀਂ ਜੂਨ, 1991 ਅਤੇ ਗਿਆਰ੍ਹਵੀਂ 1996 ਵਿਚ ਬਣੀ। 1952 ਵਿਚ ਪਹਿਲੀ ਵਾਰ ਬਣੀ ਰਾਜ ਸਭਾ ਇਕ ਲਗਾਤਾਰ ਰਹਿਣ ਵਾਲਾ ਸਥਾਈ ਸਦਨ ਹੈ ਜਿਸ ਦਾ ਕਦੇ ਵਿਘਟਨ ਨਹੀਂ ਹੁੰਦਾ। ਹਰ ਦੋ ਵਰ੍ਹਿਆਂ ਬਾਅਦ ਇਸ ਦੇ ਇਕ-ਤਿਹਾਈ ਮੈਂਬਰ ਸੇਵਾ-ਮੁਕਤ ਹੋ ਜਾਂਦੇ ਹਨ।

## 2. ਸੰਸਦ ਦੀ ਭੂਮਿਕਾ

ਭਾਰਤੀ ਲੋਕਤੰਤਰ ਵਿਚ ਸੰਸਦ ਜਨਤਾ ਦੀ ਸਭ ਤੋਂ ਉੱਚੀ ਪ੍ਰਤੀਨਿਧ ਸੰਸਥਾ ਹੈ। ਇਸੇ ਦੁਆਰਾ ਆਮ ਲੋਕਾਂ ਦੇ ਆਤਮ ਨਿਰਣੇ ਨੂੰ ਆਵਾਜ਼ ਮਿਲਦੀ ਹੈ। ਸੰਸਦ ਹੀ ਇਸ ਗੱਲ ਦਾ ਪ੍ਰਮਾਣ ਹੈ ਕਿ ਸਾਡੇ ਸਿਆਸੀ ਪ੍ਰਬੰਧ ਵਿਚ ਜਨਤਾ ਸਭ ਤੋਂ ਉਤੇ ਹੈ, ਲੋਕ ਰਾਏ ਸਭ ਤੋਂ ਉੱਪਰ ਹੈ।

'ਸੰਸਦੀ' ਸ਼ਬਦ ਦਾ ਅਰਥ ਹੀ ਇਹੋ ਜਿਹਾ ਲੋਕਰਾਜੀ ਸਿਆਸੀ ਪ੍ਰਬੰਧ ਹੈ, ਜਿਥੇ ਸਰਵਉੱਚ ਸ਼ਕਤੀ ਲੋਕਾਂ ਦੇ ਪ੍ਰਤੀਨਿਧੀਆਂ ਦੀ ਉਸ ਸੰਸਥਾ ਵਿਚ ਵਿਦਮਾਨ ਹੈ ਜਿਸ ਨੂੰ 'ਸੰਸਦ' ਕਹਿੰਦੇ ਹਨ। ਭਾਰਤ ਦੇ ਸੰਵਿਧਾਨ ਵਿਚ ਸੰਘੀ ਵਿਧਾਨ ਮੰਡਲ ਨੂੰ ਸੰਸਦ ਕਿਹਾ ਜਾਂਦਾ ਹੈ। ਇਹ ਉਹ ਧੁਰੀ ਹੈ ਜਿਹੜੀ ਦੇਸ਼ ਦੇ ਸ਼ਾਸਨ ਦੀ ਨੀਂਹ ਹੈ। ਭਾਰਤੀ ਸੰਸਦ ਰਾਸ਼ਟਰਪਤੀ ਅਤੇ ਦੋ ਸਦਨਾਂ—ਰਾਜ ਸਭਾ ਅਤੇ ਲੋਕ ਸਭਾ ਨਾਲ ਮਿਲ ਕੇ ਬਣਦੀ ਹੈ।

**ਰਾਸ਼ਟਰਪਤੀ :** ਉਂਜ ਤਾਂ ਭਾਰਤ ਦਾ ਰਾਸ਼ਟਰਪਤੀ ਸੰਸਦ ਦਾ ਹਿੱਸਾ ਹੁੰਦਾ ਹੈ ਫਿਰ ਵੀ ਉਹ ਦੋਵਾਂ ਵਿਚੋਂ ਕਿਸੇ ਵੀ ਸਦਨ ਵਿਚ ਨਹੀਂ ਬਹਿੰਦਾ, ਨਾ ਹੀ ਉਸ ਦੀਆਂ ਬਹਿਸਾਂ ਵਿਚ ਭਾਗ ਲੈਂਦਾ ਹੈ। ਰਾਸ਼ਟਰਪਤੀ ਸਮੇਂ-ਸਮੇਂ ਤੇ ਸੰਸਦ ਦੇ ਦੋਵਾਂ ਸਦਨਾਂ ਨੂੰ ਬੈਠਕ ਲਈ ਸੱਦਾ ਦਿੰਦਾ ਹੈ। ਦੋਵਾਂ ਸਦਨਾਂ ਦੁਆਰਾ ਪਾਸ ਕੀਤਾ ਗਿਆ ਕੋਈ ਬਿਲ ਤਾਂ ਹੀ ਕਾਨੂੰਨ ਬਣ ਸਕਦਾ ਹੈ ਜਦ ਰਾਸ਼ਟਰਪਤੀ ਉਸ ਨੇ ਆਪਣੀ ਪ੍ਰਵਾਨਗੀ ਦੇ ਦਿੰਦਾ ਹੈ। ਸਿਰਫ਼ ਇਹੀ ਨਹੀਂ, ਜਦ ਸੰਸਦ ਦੇ ਦੋਵਾਂ ਸਦਨਾਂ ਦਾ ਸਮਾਗਮ ਨਾ ਚਲ ਰਿਹਾ ਹੋਵੇ ਅਤੇ ਰਾਸ਼ਟਰਪਤੀ ਨੂੰ ਮਹਿਸੂਸ ਹੋਵੇ ਕਿ ਇਹਨਾਂ ਹਾਲਤਾਂ ਵਿਚ ਤੁਰਤ ਕਾਰਵਾਈ ਜ਼ਰੂਰੀ ਹੈ, ਤਾਂ ਉਹ ਨੋਟੀਫੀਕੇਸ਼ਨ (ਸੂਚਨਾ-ਪੱਤਰ) ਜਾਰੀ ਕਰ ਸਕਦਾ ਹੈ। ਇਸ ਸੂਚਨਾ-ਪੱਤਰ ਦੀ ਸ਼ਕਤੀ ਅਤੇ ਪ੍ਰਭਾਵ ਉਹੀ ਹੁੰਦਾ ਹੈ, ਜਿਹੜਾ ਸੰਸਦ ਦੁਆਰਾ ਪਾਸ ਕੀਤੀ ਗਈ ਵਿਧੀ ਦਾ ਹੁੰਦਾ ਹੈ।

ਲੋਕ ਸਭਾ ਲਈ ਹਰ ਆਮ ਚੋਣਾਂ ਬਾਅਦ ਸਮਾਗਮ ਦੇ ਸ਼ੁਰੂ ਵਿਚ ਅਤੇ ਹਰ ਵਰ੍ਹੇ ਦੇ ਪਹਿਲੇ ਸਮਾਗਮ ਦੇ ਸ਼ੁਰੂ ਵਿਚ ਰਾਸ਼ਟਰਪਤੀ ਇਕੋ ਸਮੇਂ ਸੰਸਦ ਦੇ ਦੋਵਾਂ ਸਦਨਾਂ ਨੂੰ ਸੰਬੋਧਨ ਕਰਦਾ ਹੈ। ਉਹ ਸਦਨਾਂ ਦੀ ਬੈਠਕ ਬੁਲਾਉਣ ਦੇ ਕਾਰਣਾਂ ਦੀ ਸੰਸਦ ਨੂੰ ਇਤਲਾਹ ਦੇਂਦਾ ਹੈ। ਇਸ ਦੇ ਇਲਾਵਾ ਉਹ ਸੰਸਦ ਦੇ ਕਿਸੇ ਇਕ ਸਦਨ ਜਾਂ ਇਕੋ ਸਮੇਂ ਦੋਵਾਂ ਨੂੰ ਸੰਬੋਧਨ ਕਰ ਸਕਦਾ ਹੈ। ਇਸ ਲਈ ਉਹ ਮੈਂਬਰਾਂ ਦੀ ਮੌਜ਼ੂਦਗੀ 'ਤੇ ਇਤਰਾਜ਼ ਕਰ ਸਕਦਾ ਹੈ। ਉਸ ਨੂੰ ਸੰਸਦ ਵਿਚ ਉਸ ਵੇਲੇ ਦੇ ਕਿਸੇ ਬਿਲ ਦੇ ਸੰਬੰਧ ਵਿਚ ਸੂਚਨਾ ਜਾਂ ਕੋਈ ਹੋਰ ਸੂਚਨਾ ਕਿਸੇ ਵੀ ਸਦਨ ਨੂੰ ਭੇਜਣ ਦਾ ਅਧਿਕਾਰ ਹੈ। ਜਿਸ ਸਦਨ ਨੂੰ ਕੋਈ ਸੂਚਨਾ ਇਸ ਪ੍ਰਕਾਰ ਭੇਜੀ ਗਈ ਹੋਵੇ, ਉਹ ਸਦਨ ਉਸ ਸੂਚਨਾ ਵਿਚ ਲਿਖੇ ਵਿਸ਼ੇ 'ਤੇ ਛੇਤੀ ਵਿਚਾਰ ਕਰਦਾ ਹੈ। ਕੁਝ ਬਿਲ ਰਾਸ਼ਟਰਪਤੀ ਦੀ ਸਿਫਾਰਿਸ਼ ਪ੍ਰਾਪਤ ਕਰਨ ਮਗਰੋਂ ਹੀ ਪੇਸ਼ ਕੀਤੇ



ਰਾਜ ਸਭਾ ਦੇ ਕਮਰੇ ਦਾ ਦ੍ਰਿਸ਼

ਜਾ ਸਕਦੇ ਹਨ ਜਾਂ ਉਹਨਾਂ 'ਤੇ ਅੱਗੋਂ ਕੋਈ ਕਾਰਵਾਈ ਕੀਤੀ ਜਾ ਸਕਦੀ ਹੈ।

**ਰਾਜ ਸਭਾ** : ਜਿਵੇਂ ਕਿ ਇਸ ਦੇ ਨਾਂ ਤੋਂ ਪ੍ਰਤੱਖ ਹੈ ਰਾਜ ਸਭਾ ਰਾਜਾਂ ਦੀ ਪਰਿਸ਼ਦ ਹੈ। ਇਹ ਪਰੋਖ ਰੂਪ ਨਾਲ ਲੋਕਾਂ ਦੀ ਪ੍ਰਤੀਨਿਧਤਾ ਕਰਦੀ ਹੈ। ਰਾਜ ਸਭਾ ਦੇ ਮੈਂਬਰ ਦੀ ਚੋਣ ਰਾਜ ਵਿਧਾਨ ਸਭਾਵਾਂ ਦੇ ਚੁਣੇ ਹੋਏ ਵਿਧਾਇਕ ਕਰਦੇ ਹਨ। ਹਰ ਰਾਜ ਦੇ ਪ੍ਰਤੀਨਿਧੀਆਂ ਦੀ ਗਿਣਤੀ ਜ਼ਿਆਦਾਤਰ ਉਸ ਦੀ ਆਬਾਦੀ 'ਤੇ ਨਿਰਭਰ ਕਰਦੀ ਹੈ। ਇਸ ਤਰ੍ਹਾਂ ਉੱਤਰ ਪ੍ਰਦੇਸ਼ ਦੇ ਰਾਜ ਸਭਾ ਵਿਚ 34 ਮੈਂਬਰ ਹਨ। ਮਨੀਪੁਰ, ਮਿਜ਼ੋਰਮ, ਸਿੱਕਮ, ਤ੍ਰਿਪੁਰਾ ਆਦਿ ਵਰਗੇ ਨਿੱਕੇ ਰਾਜਾਂ ਦਾ ਕੇਵਲ ਇਕ ਇਕ ਮੈਂਬਰ ਹੈ। ਰਾਜ ਸਭਾ ਵਿਚ 250 ਤਕ ਮੈਂਬਰ ਹੋ ਸਕਦੇ ਹਨ। ਇਨ੍ਹਾਂ ਵਿਚ ਰਾਸ਼ਟਰਪਤੀ ਵਲੋਂ ਨਾਮਜ਼ਦ ਹੋਏ 12 ਮੈਂਬਰ ਅਤੇ 238 ਰਾਜਾਂ ਅਤੇ ਸੰਘ ਰਾਜ ਖੇਤਰਾਂ ਦੁਆਰਾ ਚੁਣੇ ਮੈਂਬਰ ਹੁੰਦੇ ਹਨ। ਇਸ ਵੇਲੇ ਰਾਜ ਸਭਾ ਦੇ 245 ਮੈਂਬਰ ਹਨ। ਰਾਜ ਸਭਾ ਦੇ ਹਰ ਮੈਂਬਰ ਦਾ ਕੰਮ ਕਰਨ ਦਾ ਸਮਾਂ 6 ਵਰ੍ਹੇ ਹੈ। ਉਪ-ਰਾਸ਼ਟਰਪਤੀ ਸੰਸਦ ਦੇ ਦੋਵਾਂ ਸਦਨਾਂ ਦੇ ਮੈਂਬਰਾਂ ਦੁਆਰਾ ਨਾਮਜ਼ਦ ਕੀਤਾ ਜਾਂਦਾ ਹੈ। ਉਹ ਰਾਜ ਸਭਾ ਦਾ ਸਭਾਪਤੀ ਹੁੰਦਾ ਹੈ। ਉਪ-ਸਭਾਪਤੀ ਦੇ ਅਹੁਦੇ ਲਈ ਰਾਜ ਸਭਾ ਦੇ ਮੈਂਬਰਾਂ ਦੁਆਰਾ ਆਪਣੇ ਵਿਚੋਂ ਕਿਸੇ ਮੈਂਬਰ ਨੂੰ ਚੁਣਿਆ ਜਾਂਦਾ ਹੈ।

**ਲੋਕ ਸਭਾ** : ਲੋਕ ਸਭਾ ਦੇ ਮੈਂਬਰਾਂ ਦੀ ਚੋਣ ਜਨਤਾ ਵਲੋਂ ਸਿੱਧੇ ਵੋਟ ਪਾ

ਕੇ ਕੀਤੀ ਜਾਂਦੀ ਹੈ। 18 ਵਰ੍ਹੇ ਅਤੇ ਉਸ ਨਾਲੋਂ ਵੱਧ ਉਮਰ ਦਾ ਕੋਈ ਵੀ ਭਾਰਤੀ ਸ਼ਹਿਰੀ ਵੋਟ ਪਾਉਣ ਦਾ ਹੱਕਦਾਰ ਹੁੰਦਾ ਹੈ। ਲੋਕ ਸਭਾ ਦੇ ਵੱਧ ਤੋਂ ਵੱਧ 530 ਮੈਂਬਰ ਰਾਜਾਂ ਤੋਂ ਚੋਣ ਖੇਤਰਾਂ ਦੇ ਪ੍ਰਤੱਖ ਢੰਗ ਨਾਲ ਚੁਣੇ ਜਾਂਦੇ ਹਨ। ਵੱਧ ਤੋਂ ਵੱਧ 20 ਮੈਂਬਰ ਸੰਘ ਰਾਜ ਖੇਤਰਾਂ ਦੀ ਪ੍ਰਤੀਨਿਧਤਾ ਕਰਦੇ ਹਨ। ਇਸ ਤੋਂ ਇਲਾਵਾ ਰਾਸ਼ਟਰਪਤੀ ਐਂਗਲੋ-ਭਾਰਤੀ ਭਾਈਚਾਰੇ ਦੀ ਪ੍ਰਤੀਨਿਧਤਾ ਕਰਨ ਲਈ ਦੋ ਨਾਲੋਂ ਵੱਧ ਮੈਂਬਰ ਚੁਣ ਸਕਦਾ ਹੈ। ਇਸ ਤਰ੍ਹਾਂ ਸਦਨ ਦੀ ਵੱਧ ਤੋਂ ਵੱਧ ਮੈਂਬਰ ਗਿਣਤੀ 552 ਹੋਵੇ, ਇਹੋ ਜਿਹਾ ਸੰਵਿਧਾਨ ਵਿਚ ਪ੍ਰਬੰਧ ਕੀਤਾ ਗਿਆ ਹੈ। ਲੋਕ ਸਭਾ ਵਿਚ ਪੱਟੀਦਰਜ ਜਾਤਾਂ ਅਤੇ ਪੱਟੀਦਰਜ ਕਬੀਲਿਆਂ ਲਈ ਆਬਾਦੀ-ਅੰਕੜੇ ਦੇ ਆਧਾਰ 'ਤੇ ਥਾਂ ਰਾਖਵੀਂ ਹੈ। ਸ਼ੁਰੂ ਵਿਚ ਇਹ ਰਾਖਵਾਂ ਹੱਕ ਦਸ ਸਾਲ ਲਈ ਸੀ। ਨਵੀਂ ਸੋਧ ਦੇ ਅੰਤਰਗਤ ਹੁਣ ਇਹ ਪੰਜਾਹ ਵਰ੍ਹੇ ਲਈ ਜਾਂ ਸੰਨ 2000 ਤਕ ਲਈ ਹੈ। ਭਾਰਤ ਵਿਚ ਸਦਨ ਦੇ ਕੰਮ ਕਰਨ ਦਾ ਸਮਾਂ ਪੰਜ ਵਰ੍ਹਿਆਂ ਦਾ ਹੈ। ਪੰਜ ਵਰ੍ਹਿਆਂ ਦਾ ਸਮਾਂ ਖ਼ਤਮ ਹੋ ਜਾਣ ਮਗਰੋਂ ਸਦਨ ਖ਼ੁਦ ਭੰਗ ਹੋ ਜਾਂਦਾ ਹੈ। ਕੁਝ ਹਾਲਾਤਾਂ ਵਿਚ ਸੰਸਦ ਨੂੰ ਉਸ ਦੇ ਕੰਮ ਕਰਨ ਦਾ ਸਮਾਂ ਪੂਰਾ ਹੋਣ ਤੋਂ ਪਹਿਲਾਂ ਵੀ ਭੰਗ ਕੀਤਾ ਜਾ ਸਕਦਾ ਹੈ। ਹੰਗਾਮੀ ਹਾਲਾਤ ਵਿਚ ਸੰਸਦ ਲੋਕ ਸਭਾ ਦੇ ਕੰਮ ਕਰਨ ਦਾ ਸਮਾਂ ਵਧਾ ਸਕਦੀ ਹੈ। ਇਹ ਇਕ ਵਾਰ ਵਿਚ ਇਕ ਸਾਲ ਤੋਂ ਵੱਧ ਨਹੀਂ ਹੋ ਸਕਦਾ।

ਸੰਸਦ ਦੇ ਦੋਵਾਂ ਸਦਨਾਂ ਨੂੰ, ਕੁਝ ਮਾਮਲਿਆਂ ਨੂੰ ਛੱਡ ਕੇ ਸਾਰਿਆਂ ਖੇਤਰਾਂ ਵਿਚ ਬਰਾਬਰ ਸ਼ਕਤੀਆਂ ਅਤੇ ਦਰਜਾ ਪ੍ਰਾਪਤ ਹੈ। ਕੋਈ ਵੀ ਗ਼ੈਰ-ਵਿੱਤੀ ਬਿਲ ਕਾਨੂੰਨ ਬਣਨ ਤੋਂ ਪਹਿਲਾਂ ਦੋਵਾਂ ਵਿਚੋਂ ਹਰੇਕ ਸਦਨ ਦੁਆਰਾ ਪਾਸ ਕੀਤਾ ਜਾਣਾ ਜ਼ਰੂਰੀ ਹੈ। ਰਾਸ਼ਟਰਪਤੀ 'ਤੇ ਮਹਾਦੋਸ਼ ਚਲਾਉਣ, ਉਪ-ਰਾਸ਼ਟਰਪਤੀ ਨੂੰ ਹਟਾਉਣ, ਸੰਵਿਧਾਨ ਵਿਚ ਸੋਧ ਕਰਨ ਅਤੇ ਸਰਵਉੱਚ ਅਦਾਲਤ, ਹੋਰ ਉੱਚ ਅਦਾਲਤਾਂ ਦੇ ਅਧਿਕਾਰੀਆਂ ਨੂੰ ਹਟਾਉਣ ਵਰਗੇ ਮਹੱਤਵਪੂਰਣ ਮਸਲਿਆਂ ਵਿਚ ਰਾਜ ਸਭਾ ਨੂੰ ਲੋਕ ਸਭਾ ਦੇ ਬਰਾਬਰ ਸ਼ਕਤੀਆਂ ਪ੍ਰਾਪਤ ਹਨ। ਰਾਸ਼ਟਰਪਤੀ ਦੇ ਸੂਚਨਾ-ਪੱਤਰਾਂ, ਹੰਗਾਮੀ ਹਾਲਤ ਦਾ ਐਲਾਨ ਅਤੇ ਕਿਸੇ ਰਾਜ ਵਿਚ ਸੰਵਿਧਾਨਕ ਪ੍ਰਬੰਧ ਦੇ ਨਾਕਾਮਯਾਬ ਹੋ ਜਾਣ ਦੇ ਐਲਾਨ ਨੂੰ ਸੰਸਦ ਦੇ ਦੋਵਾਂ ਸਦਨਾਂ ਦੇ ਸਾਹਮਣੇ ਰੱਖਣਾ ਜ਼ਰੂਰੀ ਹੈ। ਕਿਸੇ ਵਿੱਤੀ ਬਿਲ ਅਤੇ ਸੰਵਿਧਾਨਕ ਤਰਮੀਮੀ ਬਿਲ ਨੂੰ ਛੱਡ ਕੇ ਹੋਰ ਕਿਸੇ ਵੀ ਬਿੱਲ 'ਤੇ ਦੋਵਾਂ ਸਦਨਾਂ ਵਿਚਕਾਰ ਅਸਹਿਮਤੀ ਨੂੰ ਦੋਵਾਂ ਸਦਨਾਂ

ਵਲੋਂ ਦੂਰ ਕੀਤਾ ਜਾਂਦਾ ਹੈ। ਇਸ ਬੈਠਕ ਵਿਚ ਮਾਮਲੇ ਬਹੁਮਤ ਦੁਆਰਾ ਤੈਅ ਕੀਤੇ ਜਾਂਦੇ ਹਨ। ਦੋਵਾਂ ਸਦਨਾਂ ਦੀ ਇਹੋ ਜਿਹੀ ਬੈਠਕ ਦਾ ਚੇਅਰਮੈਨ ਲੋਕ ਸਭਾ ਦਾ ਸਪੀਕਰ ਹੁੰਦਾ ਹੈ।

**ਸੰਸਦ ਅਤੇ ਸਰਕਾਰ :** ਸਾਡੇ ਦੇਸ਼ ਵਿਚ ਪ੍ਰਧਾਨ ਮੰਤਰੀ ਅਤੇ ਮੰਤਰੀ ਦੋਵਾਂ ਸਦਨਾਂ ਵਿਚੋਂ ਕਿਸੇ ਵੀ ਇਕ ਦਾ ਮੈਂਬਰ ਹੋ ਸਕਦਾ ਹੈ। ਕਿਸੇ ਇਹੋ ਜਿਹੇ ਵਿਅਕਤੀ ਨੂੰ ਵੀ ਪ੍ਰਧਾਨ ਮੰਤਰੀ ਜਾਂ ਮੰਤਰੀ ਨਿਯੁਕਤ ਕੀਤਾ ਜਾ ਸਕਦਾ ਹੈ, ਜੋ ਸੰਸਦ ਦੇ ਕਿਸੇ ਵੀ ਸਦਨ ਦਾ ਮੈਂਬਰ ਨਾ ਹੋਵੇ। ਪਰ ਉਸ ਨੂੰ ਛੇ ਮਹੀਨੇ ਬਾਅਦ ਅਹੁਦਾ ਛੱਡਣਾ ਪੈਂਦਾ ਹੈ, ਜੇ ਇਸ ਦਰਮਿਆਨ ਉਹ ਦੋਵਾਂ ਵਿਚੋਂ ਕਿਸੇ ਸਦਨ ਲਈ ਚੁਣਿਆ ਨਾ ਜਾਵੇ। ਮੰਤਰੀ ਮੰਡਲ ਸਮੁੱਚੇ ਤੌਰ 'ਤੇ ਲੋਕ ਸਭਾ ਪ੍ਰਤੀ ਜਵਾਬਦੇਹ ਹੈ ਅਤੇ ਉਸ ਲਈ ਇਹ ਜ਼ਰੂਰੀ ਹੈ ਕਿ ਲੋਕ ਸਭਾ ਦਾ ਵਿਸ਼ਵਾਸ ਖੁੱਸਦੇ ਹੀ ਅਹੁਦਾ ਤਿਆਗ ਦੇਵੇ।

ਸੰਸਦੀ ਸ਼ਾਸਨ ਦਾ ਅਰਥ ਸੰਸਦ ਦੁਆਰਾ ਸ਼ਾਸਨ ਹੋਣਾ ਚਾਹੀਦਾ ਹੈ। ਪਰ ਸੰਸਦ ਆਪ ਸ਼ਾਸਨ ਨਹੀਂ ਕਰਦੀ ਅਤੇ ਨਾ ਹੀ ਕਰ ਸਕਦੀ ਹੈ। ਮੰਤਰੀ ਮੰਡਲ ਬਾਰੇ ਇਕ ਤਰ੍ਹਾਂ ਨਾਲ ਕਿਹਾ ਜਾ ਸਕਦਾ ਹੈ ਕਿ ਇਹ ਸੰਸਦ ਦੀ ਮਹਾਨ ਕਾਰਜ ਪਾਲਿਕਾ ਸਮਿਤੀ ਹੁੰਦੀ ਹੈ ਜਿਸ ਨੂੰ ਸ਼ਾਸਨ ਕਰਨ ਦੀ ਜ਼ਿੰਮੇਵਾਰੀ ਦਿੱਤੀ ਜਾਂਦੀ ਹੈ। ਸੰਸਦ ਦਾ ਕੰਮ ਵਿਧਾਨ ਬਣਾਉਣਾ, ਸਲਾਹ ਦੇਣੀ, ਆਲੋਚਨਾ ਕਰਨੀ ਅਤੇ ਲੋਕਾਂ ਦੀਆਂ ਸ਼ਿਕਾਇਤਾਂ ਨੂੰ ਪ੍ਰਗਟ ਕਰਨਾ ਹੈ। ਕਾਰਜ ਪਾਲਿਕਾ ਦਾ ਕੰਮ ਸ਼ਾਸਨ ਕਰਨਾ ਹੈ, ਜਦ ਕਿ ਉਹ ਸੰਸਦ ਵਲੋਂ ਹੀ ਸ਼ਾਸਨ ਕਰਦੀ ਹੈ।

## 3. ਸੰਸਦ ਦੇ ਮੈਂਬਰਾਂ ਦੀ ਚੋਣ

ਭਾਰਤ ਵਰਗੇ ਵੱਡੇ ਅਤੇ ਸੰਘਣੀ ਆਬਾਦੀ ਵਾਲੇ ਦੇਸ਼ ਵਿਚ ਚੋਣਾਂ ਕਰਾਉਣਾ ਇਕ ਬਹੁਤ ਵੱਡਾ ਕੰਮ ਹੈ। ਸੰਸਦ ਦੇ ਦੋਵਾਂ ਸਦਨਾਂ—ਲੋਕ ਸਭਾ ਅਤੇ ਰਾਜ ਸਭਾ—ਲਈ ਚੋਣਾਂ ਬਿਨਾਂ ਕਿਸੇ ਰੋਕ ਟੋਕ ਅਤੇ ਨਿਰਪੱਖ ਹੋਣ ਇਸ ਲਈ ਇਕ ਸੁਤੰਤਰ ਚੋਣ ਆਯੋਗ ਬਣਾਇਆ ਗਿਆ ਹੈ।

ਲੋਕ ਸਭਾ ਲਈ ਆਮ ਚੋਣਾਂ ਉਸ ਦੇ ਕੰਮ ਕਰਨ ਦੇ ਸਮੇਂ ਦੇ ਖ਼ਤਮ ਹੋਣ ਵੇਲੇ ਜਾਂ ਉਸ ਦੇ ਭੰਗ ਕੀਤੇ ਜਾਣ 'ਤੇ ਕਰਵਾਈਆਂ ਜਾਂਦੀਆਂ ਹਨ।

ਭਾਰਤ ਦਾ ਹਰ ਸ਼ਹਿਰੀ ਜੋ 18 ਵਰ੍ਹਿਆਂ ਦਾ ਜਾਂ ਉਸ ਨਾਲੋਂ ਵੱਧ ਹੋਵੇ, ਵੋਟ ਪਾਉਣ ਦਾ ਹੱਕਦਾਰ ਹੈ। ਲੋਕ ਸਭਾ ਦੀ ਚੋਣ ਲੜਨ ਲਈ ਘੱਟੋ-ਘੱਟ ਉਮਰ 25 ਵਰ੍ਹੇ ਹੈ ਅਤੇ ਰਾਜ ਸਭਾ ਲਈ 30 ਵਰ੍ਹੇ।

**ਰਾਜ ਸਭਾ** : ਰਾਜ ਸਭਾ ਦੇ ਮੈਂਬਰ ਰਾਜਾਂ ਦੇ ਲੋਕਾਂ ਦੀ ਨੁਮਾਇੰਦਗੀ ਕਰਦੇ ਹਨ। ਇਹਨਾਂ ਦੀ ਚੋਣ ਰਾਜ ਦੀ ਵਿਧਾਨ ਸਭਾ ਦੇ ਚੁਣੇ ਹੋਏ ਮੈਂਬਰਾਂ ਦੁਆਰਾ ਹੁੰਦੀ ਹੈ। ਰਾਜ ਸਭਾ ਵਿਚ ਥਾਂ ਭਰਨ ਲਈ ਰਾਸ਼ਟਰਪਤੀ, ਚੋਣ ਆਯੋਗ ਵਲੋਂ ਦੱਸੀ ਗਈ ਤਰੀਕ ਨੂੰ ਸੂਚਨਾ-ਪੱਤਰ ਜਾਰੀ ਕਰਦਾ ਹੈ। ਜਿਸ ਤਰੀਕ ਨੂੰ ਸੇਵਾ-ਮੁਕਤ ਹੋਣ ਵਾਲੇ ਮੈਂਬਰਾਂ ਦੇ ਅਹੁਦੇ ਦੀ ਮਿਆਦ ਖ਼ਤਮ ਹੋਣੀ ਹੋਵੇ, ਉਸ ਤੋਂ ਤਿੰਨ ਮਹੀਨੇ ਤੋਂ ਵੱਧ ਸਮੇਂ ਤੋਂ ਪਹਿਲਾਂ, ਇਹੋ ਜਿਹਾ ਸੂਚਨਾ-ਪੱਤਰ ਜਾਰੀ ਨਹੀਂ ਕੀਤਾ ਜਾਂਦਾ। ਚੋਣ ਅਧਿਕਾਰੀ, ਚੋਣ ਆਯੋਗ ਦੀ ਸਹਾਇਤਾ ਨਾਲ ਚੋਣ ਦੀ ਥਾਂ ਨਿਰਧਾਰਿਤ ਕਰਦਾ ਅਤੇ ਸੂਚਿਤ ਵੀ ਕਰਦਾ ਹੈ।

**ਲੋਕ ਸਭਾ** : ਨਵੀਂ ਲੋਕ ਸਭਾ ਦੀ ਚੋਣ ਲਈ ਰਾਸ਼ਟਰਪਤੀ ਰਾਜਪੱਤਰ ਵਿਚ ਪ੍ਰਕਾਸ਼ਿਤ ਸੂਚਨਾ-ਪੱਤਰ ਦੁਆਰਾ, ਚੋਣ ਆਯੋਗ ਵਲੋਂ ਮਿਥੀ ਗਈ ਤਰੀਕ ਨੂੰ ਸਾਰੇ ਸੰਸਦੀ ਚੋਣ ਖੇਤਰਾਂ ਤੋਂ ਮੈਂਬਰ ਚੁਣਨ ਲਈ ਕਹਿੰਦਾ ਹੈ। ਸੂਚਨਾ-ਪੱਤਰ ਜਾਰੀ ਕੀਤੇ ਜਾਣ ਤੋਂ ਬਾਅਦ ਚੋਣ ਆਯੋਗ ਨਾਮਜ਼ਦਗੀ ਦੇ ਕਾਗਜ਼ ਦਾਖ਼ਲ ਕਰਨ, ਉਹਨਾਂ ਦੀ ਪੜਤਾਲ ਕਰਨ, ਉਹਨਾਂ ਨੂੰ ਵਾਪਸ ਲੈਣ ਅਤੇ ਮਤਦਾਨ ਲਈ ਤਰੀਕਾਂ ਨਿਸ਼ਚਿਤ ਕਰਦਾ ਹੈ।

ਲੋਕ ਸਭਾ ਲਈ ਪ੍ਰਤੱਖ ਚੋਣ ਹੋਣ ਕਾਰਣ ਭਾਰਤ ਦੇ ਰਾਜ ਖੇਤਰ ਨੂੰ ਲੋੜੀਂਦੇ ਸੂਬਾਈ ਚੋਣ ਖੇਤਰਾਂ ਵਿਚ ਵੰਡਿਆ ਜਾਂਦਾ ਹੈ। ਹਰੇਕ ਸੰਸਦੀ ਚੋਣ ਖੇਤਰ ਤੋਂ ਇਕ ਮੈਂਬਰ ਨਾਮਜ਼ਦ ਕੀਤਾ ਜਾਂਦਾ ਹੈ।

**ਸਥਾਨ ਖਾਲੀ ਹੋ ਜਾਣਾ** : ਜੇ ਇਕ ਸਦਨ ਦਾ ਕੋਈ ਮੈਂਬਰ ਦੂਜੇ ਸਦਨ ਲਈ ਵੀ ਚੁਣ ਲਿਆ ਜਾਂਦਾ ਹੈ, ਤਾਂ ਪਹਿਲੇ ਸਦਨ ਵਿਚ ਉਸ ਦਾ ਅਹੁਦਾ ਉਸ ਤਰੀਕ ਤੋਂ ਖ਼ਾਲੀ ਹੋ ਜਾਂਦਾ ਹੈ, ਜਦੋਂ ਉਹ ਦੂਜੇ ਸਦਨ ਲਈ ਚੁਣਿਆ ਗਿਆ ਹੋਵੇ। ਇਸੇ ਤਰ੍ਹਾਂ ਜੇ ਉਹ ਕਿਸੇ ਰਾਜ ਵਿਧਾਨ ਮੰਡਲ ਦੇ ਮੈਂਬਰ ਦੇ ਰੂਪ ਵਿਚ ਵੀ ਚੁਣ ਲਿਆ ਜਾਂਦਾ ਹੈ ਤਾਂ ਜੇ ਉਹ ਰਾਜ ਵਿਧਾਨ ਮੰਡਲ ਵਿਚ ਆਪਣੇ ਸਥਾਨ ਤੋਂ, ਰਾਜ ਦੇ ਰਾਜਪੱਤਰ ਵਿਚ ਐਲਾਨ ਦੇ ਪ੍ਰਕਾਸ਼ਨ ਤੋਂ 14 ਦਿਨਾਂ ਅੰਦਰ ਅਸਤੀਫ਼ਾ ਨਹੀਂ ਦੇ ਦਿੰਦਾ ਤਾਂ ਸੰਸਦ ਦਾ ਮੈਂਬਰ

ਨਹੀਂ ਰਹਿੰਦਾ। ਜੇ ਕੋਈ ਮੈਂਬਰ ਸਦਨ ਦੀ ਪ੍ਰਵਾਨਗੀ ਤੋਂ ਬਗ਼ੈਰ 60 ਦਿਨਾਂ ਦੀ ਮਿਆਦ ਤਕ ਸਦਨ ਦੀ ਕਿਸੇ ਬੈਠਕ ਵਿਚ ਹਾਜ਼ਰ ਨਹੀਂ ਹੁੰਦਾ ਤਾਂ ਉਹ ਸਦਨ ਉਸ ਸਥਾਨ ਨੂੰ ਖ਼ਾਲੀ ਐਲਾਨ ਕਰ ਸਕਦਾ ਹੈ। ਇਸ ਦੇ ਇਲਾਵਾ ਕਿਸੇ ਮੈਂਬਰ ਨੂੰ ਸਦਨ ਵਿਚ ਆਪਣਾ ਅਹੁਦਾ ਖਾਲੀ ਕਰਨਾ ਪੈਂਦਾ ਹੈ ਜੇ (1) ਉਹ ਲਾਭ ਦਾ ਕੋਈ ਅਹੁਦਾ ਲੈਂਦਾ ਹੈ (2) ਉਸ ਨੂੰ ਮਨੋਰੋਗੀ ਜਾਂ ਦੀਵਾਲੀਆ ਐਲਾਨ ਕਰ ਦਿੱਤਾ ਜਾਂਦਾ ਹੈ, (3) ਉਹ ਆਪਣੀ ਮਰਜ਼ੀ ਨਾਲ ਕਿਸੇ ਵਿਦੇਸ਼ੀ ਰਾਜ ਦੀ ਨਾਗਰਿਕਤਾ ਪ੍ਰਾਪਤ ਕਰ ਲੈਂਦਾ ਹੈ, (4) ਉਸ ਦੀ ਨਾਮਜ਼ਦਗੀ ਅਦਾਲਤ ਵਲੋਂ ਰੱਦ ਐਲਾਨ ਕਰ ਦਿੱਤੀ ਜਾਂਦੀ ਹੈ, (5) ਉਹ ਸਦਨ ਵਲੋਂ ਬਰਤਰਫ਼ੀ ਦਾ ਮਤਾ ਪਾਸ ਕੀਤੇ ਜਾਣ ਉਤੇ ਬਰਤਰਫ਼ ਕਰ ਦਿੱਤਾ ਜਾਂਦਾ ਹੈ, ਜਾਂ (6) ਉਹ ਰਾਸ਼ਟਰਪਤੀ ਜਾਂ ਕਿਸੇ ਰਾਜ ਦਾ ਰਾਜਪਾਲ ਚੁਣ ਲਿਆ ਜਾਂਦਾ ਹੈ।

ਜੇ ਕਿਸੇ ਮੈਂਬਰ ਨੂੰ ਸੰਵਿਧਾਨ ਦੀ ਦਸਵੀਂ ਅਨੁਸੂਚੀ ਦੇ ਉਪਬੰਧਾਂ



ਵੋਟ ਦਿੰਦੇ ਹੋਏ

ਦੇ ਅੰਤਰਗਤ ਦਲ-ਬਦਲਣ ਦੇ ਆਧਾਰ 'ਤੇ ਅਯੋਗ ਸਿੱਧ ਕਰ ਦਿੱਤਾ ਗਿਆ ਹੋਵੇ, ਤਾਂ ਉਸ ਹਾਲਾਤ ਵਿਚ ਵੀ ਉਸ ਦੀ ਪ੍ਰਤੀਨਿਧਤਾ ਖ਼ਤਮ ਹੋ ਸਕਦੀ ਹੈ।

### ਚੋਣ ਸੰਬੰਧੀ ਵਿਵਾਦ

ਸੰਸਦ ਦੇ ਜਾਂ ਕਿਸੇ ਰਾਜ ਵਿਧਾਨ ਮੰਡਲ ਦੇ ਕਿਸੇ ਸਦਨ ਲਈ ਹੋਈ ਕਿਸੇ ਚੋਣ ਨੂੰ ਵੰਗਾਰ ਉੱਚ ਅਦਾਲਤ ਵਿਚ ਦਿੱਤੀ ਜਾ ਸਕਦੀ ਹੈ। ਅਪੀਲ ਚੋਣ ਦੌਰਾਨ ਕੋਈ ਭ੍ਰਿਸ਼ਟ ਅਮਲ ਅਪਨਾਉਣ ਕਾਰਣ ਪੇਸ਼ ਕੀਤੀ ਜਾ ਸਕਦੀ ਹੈ। ਜੇ ਸਿੱਧ ਹੋ ਜਾਵੇ ਤਾਂ ਉੱਚ ਅਦਾਲਤ ਕੋਲ ਇਹ ਸ਼ਕਤੀ ਹੁੰਦੀ ਹੈ ਕਿ ਉਹ ਸਫ਼ਲ ਉਮੀਦਵਾਰ ਦੀ ਚੋਣ ਰੱਦ ਐਲਾਨ ਕਰ ਦੇਵੇ।

ਪ੍ਰਭਾਵਿਤ ਪੱਖ ਨੂੰ ਉੱਚ ਅਦਾਲਤ ਦੇ ਹੁਕਮ ਵਿਰੁੱਧ ਸਰਵਉੱਚ ਅਦਾਲਤ ਵਿਚ ਅਪੀਲ ਕਰਨ ਦਾ ਹੱਕ ਹੈ।

## 4. ਸੰਸਦ ਦੇ ਸਮਾਗਮ ਅਤੇ ਬੈਠਕਾਂ

ਲੋਕ ਸਭਾ ਹਰੇਕ ਆਮ ਚੋਣ ਬਾਅਦ ਆਯੋਗ ਦੁਆਰਾ ਸੂਚਨਾ-ਪੱਤਰ ਜਾਰੀ ਕੀਤੇ ਜਾਣ ਤੇ ਬਣਦੀ ਹੈ। ਲੋਕ ਸਭਾ ਦਾ ਪਹਿਲਾ ਸਮਾਗਮ ਸਹੁੰ ਚੁੱਕਣ ਦੀ ਰਸਮ ਨਾਲ ਸ਼ੁਰੂ ਹੁੰਦਾ ਹੈ। ਇਸ ਦੇ ਨਵੇਂ ਮੈਂਬਰ 'ਭਾਰਤ ਦੇ ਸੰਵਿਧਾਨ ਪ੍ਰਤੀ ਸੱਚੀ ਸ਼ਰਧਾ ਅਤੇ ਨਿਸ਼ਠਾ ਰੱਖਣ ਲਈ' ਭਾਰਤ ਦੀ ਪ੍ਰਭੁਤਾ ਅਤੇ ਅਖੰਡਤਾ ਨੂੰ ਸੁਰੱਖਿਅਤ ਰੱਖਣ ਲਈ ਅਤੇ ਸੰਸਦ ਮੈਂਬਰ ਦੇ ਕਰਤੱਵਾਂ ਦੀ ਸ਼ਰਧਾ-ਪੂਰਨ ਪਾਲਣਾ ਕਰਨ ਲਈ ਸਹੁੰ ਚੁੱਕਦੇ ਹਨ।

### ਰਾਸ਼ਟਰਪਤੀ ਦੁਆਰਾ ਸੱਦਾ

ਰਾਸ਼ਟਰਪਤੀ ਸਮੇਂ ਸਮੇਂ ਤੇ ਸੰਸਦ ਦੇ ਹਰੇਕ ਸਦਨ ਨੂੰ ਬੈਠਕ ਲਈ ਸੱਦਾ ਦਿੰਦਾ ਹੈ। ਹਰੇਕ ਸਮਾਗਮ ਦੀ ਆਖਰੀ ਤਰੀਕ ਤੋਂ ਬਾਅਦ ਰਾਸ਼ਟਰਪਤੀ ਨੂੰ ਛੇ ਮਹੀਨੇ ਅੰਦਰ ਆਉਣ ਵਾਲੇ ਸਮਾਗਮ ਲਈ ਸਦਨਾਂ ਨੂੰ ਬੈਠਕ ਲਈ ਸੱਦਾ ਦੇਣਾ ਹੁੰਦਾ ਹੈ। ਭਾਵੇਂ ਸਦਨਾਂ ਨੂੰ ਸਮਾਗਮ ਲਈ ਸੱਦਾ ਦੇਣ ਦੀ ਸ਼ਕਤੀ ਰਾਸ਼ਟਰਪਤੀ ਕੋਲ ਹੈ ਫਿਰ ਵੀ ਵਿਵਹਾਰ ਵਿਚ ਇਸ ਉਦੇਸ਼ ਦੇ ਪ੍ਰਸਤਾਵ ਦੀ ਪਹਿਲ ਸਰਕਾਰ ਵਲੋਂ ਕੀਤੀ ਜਾਂਦੀ ਹੈ।

## ਸੰਸਦ ਦੇ ਸਮਾਗਮ

ਆਮ ਤੌਰ 'ਤੇ ਹਰ ਸਾਲ ਸੰਸਦ ਦੀਆਂ ਤਿੰਨ ਬੈਠਕਾਂ ਜਾਂ ਸਮਾਗਮ ਹੁੰਦੇ ਹਨ। ਜਿਵੇਂ ਬਜਟ ਸਮਾਗਮ (ਫ਼ਰਵਰੀ-ਮਈ), ਵਰਖਾ ਰੁੱਤ ਦਾ ਸਮਾਗਮ (ਜੁਲਾਈ-ਸਤੰਬਰ) ਅਤੇ ਸਰਦੀਆਂ ਦੀ ਰੁੱਤ ਦਾ ਸਮਾਗਮ (ਨਵੰਬਰ-ਦਸੰਬਰ)। ਪਰ ਰਾਜ ਸਭਾ ਦੇ ਮਾਮਲੇ ਵਿਚ ਬਜਟ ਦੇ ਇਜਲਾਸ ਨੂੰ ਦੋ ਇਜਲਾਸਾਂ ਵਿਚ ਵੰਡਿਆ ਜਾਂਦਾ ਹੈ। ਇਨ੍ਹਾਂ ਦੋ ਸਮਾਗਮਾਂ ਵਿਚਕਾਰ ਤਿੰਨ ਤੋਂ ਚਾਰ ਹਫ਼ਤਿਆਂ ਦੀ ਛੁੱਟੀ ਹੁੰਦੀ ਹੈ। ਇਸ ਤਰ੍ਹਾਂ ਰਾਜ ਸਭਾ ਦੇ ਇਕ ਸਾਲ ਵਿਚ ਚਾਰ ਸਮਾਗਮ ਹੁੰਦੇ ਹਨ।

## ਰਾਸ਼ਟਰਪਤੀ ਦਾ ਸੰਬੋਧਨ

ਨਵੇਂ ਚੁਣੇ ਮੈਂਬਰਾਂ ਵਲੋਂ ਸਹੁੰ ਚੁੱਕਣ ਤੋਂ ਬਾਅਦ ਸਪੀਕਰ ਦੀ ਚੋਣ ਹੁੰਦੀ ਹੈ। ਇਸ ਤੋਂ ਬਾਅਦ ਰਾਸ਼ਟਰਪਤੀ ਸੰਸਦ ਭਵਨ ਦੇ ਕੇਂਦਰੀ ਹਾਲ ਵਿਚ ਇਕੋ ਵੇਲੇ ਸੰਸਦ ਦੇ ਦੋਵਾਂ ਸਦਨਾਂ ਨੂੰ ਸੰਬੋਧਨ ਕਰਦਾ ਹੈ।

ਰਾਸ਼ਟਰਪਤੀ ਦਾ ਸੰਬੋਧਨ ਬਹੁਤ ਮਹੱਤਵਪੂਰਣ ਮੌਕਾ ਹੁੰਦਾ ਹੈ। ਸੰਬੋਧਨ ਵਿਚ ਇਹੋ ਜਿਹੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਦੀ ਵਿਆਖਿਆ ਹੁੰਦੀ ਹੈ ਜਿਨ੍ਹਾਂ ਨੂੰ ਆਉਣ ਵਾਲੇ ਸਾਲ ਵਿਚ ਅਮਲੀ ਰੂਪ ਦੇਣ ਦਾ ਵਿਚਾਰ ਹੋਵੇ। ਨਾਲ ਹੀ ਪਿਛਲੇ ਵਰ੍ਹੇ ਦੀਆਂ ਉਸ ਦੀਆਂ ਗਤੀਵਿਧੀਆਂ ਅਤੇ ਸਫ਼ਲਤਾਵਾਂ ਦੀ ਸਮੀਖਿਆ ਵੀ ਦਿੱਤੀ ਜਾਂਦੀ ਹੈ। ਇਹ ਸੰਬੋਧਨ ਕਿਉਂਕਿ ਸਰਕਾਰ ਦੀ ਨੀਤੀ ਦੀ ਵਿਆਖਿਆ ਹੁੰਦਾ ਹੈ ਅਤੇ ਸਰਕਾਰ ਵਲੋਂ ਤਿਆਰ ਕੀਤਾ ਜਾਂਦਾ ਹੈ। ਸੰਬੋਧਨ 'ਤੇ ਬਹਿਸ ਬਹੁਤ ਵਿਆਪਕ ਢੰਗ ਨਾਲ ਹੁੰਦੀ ਹੈ। ਧੰਨਵਾਦ ਦੇ ਮਤੇ ਨੂੰ ਸੋਧ ਕੇ ਉਨ੍ਹਾਂ ਮਾਮਲਿਆਂ 'ਤੇ ਵੀ ਚਰਚਾ ਹੋ ਸਕਦੀ ਹੈ ਜਿਨ੍ਹਾਂ ਦਾ ਸੰਬੋਧਨ ਵਿਚ ਖ਼ਾਸ ਤੌਰ 'ਤੇ ਜ਼ਿਕਰ ਨਾ ਹੋਵੇ।

## ਸਪੀਕਰ/ਉਪ-ਸਪੀਕਰ ਦੀ ਚੋਣ

ਲੋਕ ਸਭਾ ਸਦਨ ਦੇ ਦੋ ਮੈਂਬਰਾਂ ਨੂੰ ਸਪੀਕਰ ਅਤੇ ਉਪ-ਸਪੀਕਰ ਦੇ ਰੂਪ ਵਿਚ ਚੁਣਦੀ ਹੈ। ਕੁਝ ਇਹੋ ਜਿਹੀ ਰਿਵਾਇਤ ਬਣੀ ਹੈ ਕਿ ਉਪ-ਸਪੀਕਰ ਵਿਰੋਧੀ ਧਿਰ ਦੇ ਮੈਂਬਰਾਂ ਵਿਚੋਂ ਚੁਣਿਆ ਜਾਂਦਾ ਹੈ। ਅਕਸਰ ਇਹ ਕੋਸ਼ਿਸ਼ ਰਹਿੰਦੀ ਹੈ ਕਿ ਸਪੀਕਰ ਅਤੇ ਉਪ-ਸਪੀਕਰ ਅਤੇ ਰਾਜ ਸਭਾ ਵਿਚ ਸਭਾ-ਪਤੀ ਅਤੇ ਉਪ-ਸਭਾਪਤੀ ਦਾ ਇਹ ਕੰਮ ਹੈ ਕਿ ਉਹ ਆਪਣੇ ਸਦਨ ਦੀ ਕਾਰਵਾਈ ਨੂੰ ਸੁਚੱਜੇ ਢੰਗ ਨਾਲ ਨਿਯਮਾਂ ਅਨੁਸਾਰ ਚਲਾਉਣ।

## ਪ੍ਰੋਗਰਾਮ ਅਤੇ ਪ੍ਰਕ੍ਰਿਆ

ਸੰਸਦੀ ਕੰਮ ਦੋ ਮੁੱਖ ਸਿਟਲੇਖਾਂ ਵਿਚ ਵੰਡਿਆ ਜਾ ਸਕਦਾ ਹੈ। ਸਰਕਾਰੀ ਕੰਮ ਅਤੇ ਗ਼ੈਰ-ਸਰਕਾਰੀ ਕੰਮ। ਸਰਕਾਰੀ ਕੰਮ ਨੂੰ ਅੱਗੋਂ ਫਿਰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ, (ੳ) ਇਹੋ ਜਿਹੇ ਕੰਮ ਜਿਨ੍ਹਾਂ ਦੀ ਸ਼ੁਰੂਆਤ ਸਰਕਾਰ ਵਲੋਂ ਕੀਤੀ ਜਾਂਦੀ ਹੈ ਅਤੇ (ਅ) ਇਹੋ ਜਿਹੇ ਕੰਮ ਜਿਨ੍ਹਾਂ ਦੀ ਸ਼ੁਰੂਆਤ ਗ਼ੈਰ-ਸਰਕਾਰੀ ਮੈਂਬਰਾਂ ਵਲੋਂ ਕੀਤੀ ਜਾਂਦੀ ਹੈ। ਪਰ ਜਿਨ੍ਹਾਂ ਨੂੰ ਸਰਕਾਰੀ ਕੰਮ ਵੇਲੇ ਲਿਆ ਜਾਂਦਾ ਹੈ, ਜਿਵੇਂ ਪ੍ਰਸ਼ਨ, ਕੰਮ ਰੋਕੂ ਮਤਾ, ਬਿਨਾਂ ਦੇਰੀ ਵਾਲੇ ਲੋਕ ਮਹੱਤਵ ਦੇ ਮਾਮਲਿਆਂ 'ਤੇ ਧਿਆਨ ਦੁਆਉਣਾ, ਵਿਸ਼ੇਸ਼ ਅਧਿਕਾਰ ਦੇ ਪ੍ਰਸ਼ਨ, ਬਿਨਾਂ ਦੇਰੀ ਵਾਲੇ ਲੋਕ ਮਹੱਤਵ ਦੇ ਮਾਮਲਿਆਂ 'ਤੇ ਚਰਚਾ, ਮੰਤਰੀ ਮੰਡਲ ਵਿਚ ਅਵਿਸ਼ਵਾਸ ਦਾ ਮਤਾ, ਸਵਾਲਾਂ ਦੇ ਜਵਾਬ ਤੋਂ ਪੈਦਾ ਹੋਣ ਵਾਲੇ ਮਾਮਲਿਆਂ ਉਤੇ ਅੱਧੇ ਘੰਟੇ ਦੀ ਬਹਿਸ ਆਦਿ।

ਗ਼ੈਰ-ਸਰਕਾਰੀ ਮੈਂਬਰਾਂ ਦੇ ਕੰਮ, ਜਾਂ ਬਿੱਲਾਂ ਅਤੇ ਸੰਕਲਪਾਂ ਉੱਤੇ ਹਰ ਸ਼ੁੱਕਰਵਾਰ ਦੇ ਦਿਨ ਜਾਂ ਕਿਸੇ ਇਹੋ ਜਿਹੇ ਦਿਨ ਜੋ ਸਪੀਕਰ ਨਿਸ਼ਚਿਤ ਕਰੇ, ਢਾਈ ਘੰਟੇ ਤੱਕ ਚਰਚਾ ਕੀਤੀ ਜਾਂਦੀ ਹੈ। ਸਦਨ ਵਿਚ ਕੀਤੇ ਜਾਣ ਵਾਲੇ ਵੱਖ ਵੱਖ ਕੰਮਾਂ ਲਈ ਸਮੇਂ ਦੀ ਸਿਫ਼ਾਰਿਸ਼ ਆਮ ਤੌਰ 'ਤੇ ਕਾਰਜ ਸਲਾਹਕਾਰ ਕਮੇਟੀ ਵਲੋਂ ਕੀਤੀ ਜਾਂਦੀ ਹੈ। ਇਸ ਦੀ ਹਰ ਹਫ਼ਤੇ ਇਕ ਬੈਠਕ ਹੁੰਦੀ ਹੈ।

ਸੰਸਦ ਦੇ ਦੋਵਾਂ ਸਦਨਾਂ ਦੀ ਕਾਰਵਾਈ ਦੀਆਂ ਛਪੀਆਂ ਹੋਈਆਂ ਕਾਪੀਆਂ ਆਮ ਤੌਰ 'ਤੇ ਸਮਾਗਮ ਤੋਂ ਬਾਅਦ ਇਕ ਮਹੀਨੇ ਅੰਦਰ ਮੁਹੱਈਆ ਕਰਾ ਦਿੱਤੀਆਂ ਜਾਂਦੀਆਂ ਹਨ। ਕਾਰਵਾਈ ਨੂੰ ਟੇਪ-ਰੀਕਾਰਡ ਕੀਤਾ ਜਾਂਦਾ ਹੈ। ਸਮਾਗਮ ਦੇ ਵਿਚਾਰ-ਵਟਾਂਦਰੇ ਦੀ ਛਪੀ ਹੋਈ ਕਾਪੀ ਹਿੰਦੀ ਅਤੇ ਅੰਗ੍ਰੇਜ਼ੀ ਭਾਸ਼ਾ ਵਿਚ ਮਿਲਦੀ ਹੈ।

ਸੰਸਦ ਦੇ ਕੰਮ ਚਲਾਉਣ ਦੀਆਂ ਭਾਸ਼ਾਵਾਂ ਹਿੰਦੀ ਅਤੇ ਅੰਗ੍ਰੇਜ਼ੀ ਹਨ। ਪਰ ਸਭਾਪਤੀ ਇਹੋ ਜਿਹੇ ਮੈਂਬਰ ਨੂੰ ਜੋ ਹਿੰਦੀ ਜਾਂ ਅੰਗ੍ਰੇਜ਼ੀ ਵਿਚ ਆਪਣੇ ਕਾਫ਼ੀ ਵਿਚਾਰ ਵਿਅਕਤ ਨਹੀਂ ਕਰ ਸਕਦਾ ਆਪਣੀ ਮਾਂ-ਬੋਲੀ ਵਿਚ ਸੰਸਦ ਨੂੰ ਸੰਬੋਧਨ ਕਰਨ ਦੀ ਇਜਾਜ਼ਤ ਦੇ ਸਕਦੇ ਹਨ। ਦੋਵਾਂ ਸਦਨਾਂ ਵਿਚ 12 ਭਾਸ਼ਾਵਾਂ ਨੂੰ ਹਿੰਦੀ ਅਤੇ ਅੰਗ੍ਰੇਜ਼ੀ ਵਿਚ ਨਾਲ ਨਾਲ ਅਨੁਵਾਦ ਕਰਨ ਦੀਆਂ ਸਹੂਲਤਾਂ ਹੁੰਦੀਆਂ ਹਨ।

# 5. ਸੰਸਦ ਵਿਚ ਸਵਾਲ ਪੁੱਛਣਾ

ਸਰਕਾਰ ਆਪਣੀ ਹਰੇਕ ਗ਼ਲਤੀ ਲਈ ਸੰਸਦ ਪ੍ਰਤੀ ਅਤੇ ਸੰਸਦ ਵਲੋਂ ਲੋਕਾਂ

ਪ੍ਰਤੀ ਜਵਾਬਦੇਹ ਹੁੰਦੀ ਹੈ। ਸੰਸਦ ਦੇ ਮੈਂਬਰ ਇਸ ਅਧਿਕਾਰ ਦਾ ਪ੍ਰਯੋਗ, ਹੋਰ ਗੱਲਾਂ ਦੇ ਨਾਲ ਨਾਲ ਸੰਸਦੀ ਸਵਾਲਾਂ ਦੇ ਜ਼ਰੀਏ ਕਰਦੇ ਹਨ। ਸੰਸਦ ਮੈਂਬਰਾਂ ਨੂੰ ਲੋਕ ਮਹੱਤਵ ਦੇ ਮਾਮਲਿਆਂ 'ਤੇ ਸਰਕਾਰ ਦੇ ਮੰਤਰੀਆਂ ਕੋਲੋਂ ਜਾਣਕਾਰੀ ਹਾਸਿਲ ਕਰਨ ਲਈ ਸਵਾਲ ਪੁੱਛਣ ਦਾ ਅਧਿਕਾਰ ਹੁੰਦਾ ਹੈ। ਜਾਣਕਾਰੀ ਪ੍ਰਾਪਤ ਕਰਨਾ ਹਰੇਕ ਗ਼ੈਰ-ਸਰਕਾਰੀ ਮੈਂਬਰ ਦਾ ਸੰਸਦੀ ਅਧਿਕਾਰ ਹੈ। ਸੰਸਦ ਮੈਂਬਰ ਲਈ ਲੋਕਾਂ ਦੇ ਪ੍ਰਤੀਨਿਧ ਦੇ ਰੂਪ ਵਿਚ ਇਹ ਜ਼ਰੂਰੀ ਹੁੰਦਾ ਹੈ ਕਿ ਉਸ ਨੂੰ ਆਪਣੀ ਜ਼ਿੰਮੇਵਾਰੀ ਨਿਭਾਉਣ ਲਈ ਸਰਕਾਰ ਦੀਆਂ ਕਾਰਵਾਈਆਂ ਬਾਰੇ ਜਾਣਕਾਰੀ ਹੋਵੇ। ਪ੍ਰਸ਼ਨ ਪੁੱਛਣ ਦਾ ਮੂਲ ਮੰਤਵ ਲੋਕ ਮਹੱਤਵ ਦੇ ਕਿਸੇ ਮਾਮਲੇ 'ਤੇ ਜਾਣਕਾਰੀ ਹਾਸਿਲ ਕਰਨਾ ਅਤੇ ਤੱਥ ਜਾਣਨਾ ਹੈ।

ਦੋਵਾਂ ਸਦਨਾਂ ਵਿਚ ਹਰੇਕ ਸਮਾਗਮ ਦੇ ਸ਼ੁਰੂ ਵਿਚ ਇਕ ਘੰਟੇ ਤਕ ਪ੍ਰਸ਼ਨ ਕੀਤੇ ਜਾਂਦੇ ਹਨ ਅਤੇ ਉਨ੍ਹਾਂ ਦੇ ਉਤਰ ਦਿੱਤੇ ਜਾਂਦੇ ਹਨ। ਇਸ ਨੂੰ 'ਪ੍ਰਸ਼ਨ-ਕਾਲ' ਕਿਹਾ ਜਾਂਦਾ ਹੈ। ਇਸ ਦੇ ਇਲਾਵਾ, ਖੋਜੀ ਅਤੇ



ਲੋਕ ਸਭਾ ਦੇ ਕਮਰੇ ਦਾ ਦ੍ਰਿਸ਼

ਲੋੜੀਂਦੇ ਪ੍ਰਸ਼ਨ ਪੁੱਛਣ ਨਾਲ ਮੰਤਰੀਆਂ ਦੀ ਵੀ ਸਮੀਖਿਆ ਹੁੰਦੀ ਹੈ ਕਿ ਉਹ ਆਪਣੇ ਵਿਭਾਗਾਂ ਦੇ ਕੰਮ-ਕਾਜ ਨੂੰ ਕਿੰਨਾ ਸਮਝਦੇ ਹਨ।

ਪ੍ਰਸ਼ਨ-ਕਾਲ ਸੰਸਦ ਦੀਆਂ ਕਾਰਵਾਈਆਂ ਦਾ ਸਭ ਤੋਂ ਵੱਧ ਦਿਲਚਸਪ ਹਿੱਸਾ ਹੈ। ਲੋਕਾਂ ਲਈ, ਅਖ਼ਬਾਰਾਂ ਲਈ ਅਤੇ ਖ਼ੁਦ ਲਈ ਕੋਈ ਹੋਰ ਕੰਮ ਐਨੀ ਦਿਲਚਸਪੀ ਪੈਦਾ ਨਹੀਂ ਕਰਦਾ, ਜਿੰਨੀ ਕਿ ਪ੍ਰਸ਼ਨ-ਕਾਲ ਪੈਦਾ ਕਰਦਾ ਹੈ। ਇਸ ਕਾਲ ਦੇ ਦੌਰਾਨ ਸਦਨ ਦਾ ਵਾਤਾਵਰਣ ਅਨਿਸ਼ਚਿਤ ਹੁੰਦਾ ਹੈ। ਕਦੀ ਅਚਾਨਕ ਤਨਾਉ ਦਾ ਮਹੌਲ ਹੁੰਦਾ ਹੈ ਤੇ ਕਦੀ ਹਸਾਉਣਾ। ਕਦੀ ਕਦੀ ਕਿਸੇ ਪ੍ਰਸ਼ਨ ਉਤੇ ਹੋਣ ਵਾਲੇ ਥੋੜ੍ਹੇ ਵਾਦ-ਵਿਵਾਦ ਨਾਲ ਉਤਸ਼ਾਹ ਪੈਦਾ ਹੁੰਦਾ ਹੈ। ਇਹੋ ਜਿਹੀ ਹਾਲਤ ਮੈਂਬਰਾਂ ਜਾਂ ਮੰਤਰੀਆਂ ਦੀ ਹਾਜ਼ਰ-ਜਵਾਬੀ ਅਤੇ ਹੱਸਮੁਖ ਸੁਭਾਅ ਨਾਲ ਦੂਰ ਹੋ ਜਾਂਦੀ ਹੈ।

ਇਹੀ ਕਾਰਣ ਹੈ ਕਿ ਪ੍ਰਸ਼ਨ-ਕਾਲ ਦੌਰਾਨ ਨਾ ਕੇਵਲ ਸੰਸਦ ਦਾ ਕਮਰਾ ਹੀ ਸਗੋਂ ਦਰਸ਼ਕ ਅਤੇ ਪ੍ਰੈੱਸ ਗੈਲਰੀਆਂ ਵੀ ਹਮੇਸ਼ਾ ਲੱਗਭਗ ਭਰੀਆਂ ਰਹਿੰਦੀਆਂ ਹਨ।

ਕੁਝ ਪ੍ਰਸ਼ਨਾਂ ਦਾ ਜ਼ਬਾਨੀ ਉੱਤਰ ਦਿੱਤਾ ਜਾਂਦਾ ਹੈ। ਇਨ੍ਹਾਂ ਨੂੰ ਤਰਕਮਈ ਪ੍ਰਸ਼ਨ ਕਿਹਾ ਜਾਂਦਾ ਹੈ। ਕੁਝ ਪ੍ਰਸ਼ਨਾਂ ਦਾ ਲਿਖਤੀ ਉੱਤਰ ਵੀ ਦਿੱਤਾ ਜਾਂਦਾ ਹੈ।

ਇਹ ਗੱਲ ਨਿਸ਼ਚਿਤ ਰੂਪ ਨਾਲ ਕਹੀ ਜਾ ਸਕਦੀ ਹੈ ਕਿ ਮੈਂਬਰ ਪ੍ਰਸ਼ਨ ਪੁੱਛਣ ਦੇ ਅਧਿਕਾਰ ਦੀ ਵਰਤੋਂ ਕਰਨ ਵਿਚ ਖ਼ਾਸ ਦਿਲਚਸਪੀ ਦਿਖਾਉਂਦੇ ਰਹੇ ਹਨ। ਕਿਉਂਕਿ ਪ੍ਰਸ਼ਨਾਂ ਦੀ ਪ੍ਰਕ੍ਰਿਆ ਮੁਕਾਬਲਤਨ ਸਰਲ ਅਤੇ ਆਸਾਨ ਹੈ ਅਤੇ ਇਹ ਸੰਸਦੀ ਪ੍ਰਕ੍ਰਿਆ ਦੇ ਹੋਰ ਸੁਝਾਵਾਂ ਦੀ ਤੁਲਨਾ ਵਿਚ ਸੰਸਦ ਮੈਂਬਰਾਂ ਵਿਚ ਜ਼ਿਆਦਾ ਤੋਂ ਜ਼ਿਆਦਾ ਪ੍ਰਚੱਲਤ ਹੁੰਦੀ ਜਾ ਰਹੀ ਹੈ।

## ਸ਼ੂਨਯ-ਕਾਲ (ਜ਼ੀਰੋ ਆਵਰ)

ਸੰਸਦ ਦੇ ਦੋਵਾਂ ਸਦਨਾਂ ਵਿਚ ਪ੍ਰਸ਼ਨ ਕਾਲ ਤੋਂ ਤੁਰੰਤ ਬਾਅਦ ਦਾ ਸਮਾਂ ਆਮ ਤੌਰ 'ਤੇ ਸ਼ੂਨਯ ਕਾਲ ਜਾਂ 'ਜ਼ੀਰੋ ਆਵਰ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਇਕ ਤੋਂ ਵੱਧ ਅਰਥਾਂ ਵਿਚ ਜ਼ੀਰੋ ਆਵਰ ਹੁੰਦਾ ਹੈ। 12 ਵਜੇ ਦੁਪਹਿਰ ਦਾ ਸਮਾਂ ਨਾ ਤੇ ਦੁਪਹਿਰ ਤੋਂ ਪਹਿਲਾਂ ਦਾ ਸਮਾਂ ਹੁੰਦਾ ਹੈ ਅਤੇ ਨਾ ਹੀ ਦੁਪਹਿਰ ਦੇ ਬਾਅਦ ਦਾ ਸਮਾਂ। 'ਜ਼ੀਰੋ ਆਵਰ' 12 ਵਜੇ ਸ਼ੁਰੂ ਹੋਣ ਕਾਰਣ ਇਸ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਨੂੰ 'ਆਵਰ' ਵੀ ਕਿਹਾ ਗਿਆ ਹੈ ਕਿਉਂਕਿ

ਪਹਿਲਾਂ 'ਜ਼ੀਰੋ ਆਵਰ' ਪੂਰੇ ਘੰਟੇ ਤਕ ਚਲਦਾ ਸੀ। ਅਰਥਾਤ ਇਕ ਵਜੇ ਦਿਨੇ ਸਦਨ ਦੀ ਦੁਪਹਿਰ ਦੇ ਖਾਣੇ ਲਈ ਛੁੱਟੀ ਹੋਣ ਤਕ।

ਇਹ ਕੋਈ ਨਹੀਂ ਕਹਿ ਸਕਦਾ ਕਿ ਇਸ ਕਾਲ ਦੌਰਾਨ ਕਿਹੜਾ ਮਾਮਲਾ ਉੱਠ ਜਾਏ ਜਾਂ ਸਰਕਾਰ 'ਤੇ ਕਿਸ ਤਰ੍ਹਾਂ ਦਾ ਹਮਲਾ ਕਰ ਦਿੱਤਾ ਜਾਏ। ਨੇਮਾਂ ਵਿਚ 'ਜ਼ੀਰੋ ਆਵਰ' ਦਾ ਕਿਤੇ ਵੀ ਕੋਈ ਜ਼ਿਕਰ ਨਹੀਂ ਹੈ। ਪ੍ਰਸ਼ਨ-ਕਾਲ ਦੇ ਖ਼ਤਮ ਹੁੰਦੇ ਹੀ ਮੈਂਬਰ ਇਹੋ ਜਿਹੇ ਮਾਮਲੇ ਉਠਾਉਣ ਲਈ ਖੜੇ ਹੋ ਜਾਂਦੇ ਹਨ ਜਿਨ੍ਹਾਂ ਬਾਰੇ ਉਹ ਮਹਿਸੂਸ ਕਰਦੇ ਹਨ ਕਿ ਕਾਰਵਾਈ ਕਰਨ ਵਿਚ ਢਿੱਲ ਨਹੀਂ ਕੀਤੀ ਜਾ ਸਕਦੀ। ਫੇਰ ਵੀ ਇਸ ਤਰ੍ਹਾਂ ਮਾਮਲੇ ਉਠਾਉਣ ਲਈ ਨੇਮਾਂ ਵਿਚ ਕੋਈ ਢਿੱਲ ਨਹੀਂ ਹੈ। ਇੰਜ ਲੱਗਦਾ ਹੈ ਕਿ ਇਸ ਰਵਾਇਤ ਦੇ ਪਿੱਛੇ ਇਹੀ ਵਿਚਾਰ ਹੈ ਕਿ ਇਹੋ ਜਿਹੇ ਨਿਯਮ ਜੋ ਰਾਸ਼ਟਰੀ ਮਹੱਤਵ ਦੇ ਮਾਮਲੇ ਜਾਂ ਲੋਕਾਂ ਦੀਆਂ ਗੰਭੀਰ ਸ਼ਿਕਾਇਤਾਂ ਸੰਬੰਧੀ ਮਾਮਲੇ ਸਦਨ ਵਿਚ ਤੁਰੰਤ ਉਠਾਏ ਜਾਣ 'ਤੇ ਮੈਂਬਰਾਂ ਲਈ ਰੁਕਾਵਟ ਪਾਉਣ ਵਾਲੇ ਹੁੰਦੇ ਹਨ, ਉਹ ਵਿਅਰਥ ਹਨ।

ਨਿਯਮਾਂ ਦੇ ਲਿਹਾਜ਼ ਤੋਂ ਅਖੌਤੀ 'ਜ਼ੀਰੋ ਆਵਰ' ਇਕ ਬੇਨੇਮੀ ਹੈ। ਮਾਮਲੇ ਕਿਉਂਕਿ ਬਗ਼ੈਰ ਇਜਾਜ਼ਤ ਦੇ ਜਾਂ ਬਗ਼ੈਰ ਪਹਿਲਾਂ ਸੂਚਨਾ ਤੋਂ ਉਠਾਏ ਜਾਂਦੇ ਹਨ ਅਤੇ ਇਸ ਨਾਲ ਸਦਨ ਦਾ ਕੀਮਤੀ ਸਮਾਂ ਵਿਅਰਥ ਜਾਂਦਾ ਹੈ। ਇਸ ਨਾਲ ਸਦਨ ਦੇ ਕਾਨੂੰਨੀ, ਵਿੱਤੀ ਅਤੇ ਹੋਰ ਨਿਸ਼ਚਿਤ ਕੰਮ ਦਾ ਨੁਕਸਾਨ ਹੁੰਦਾ ਹੈ। ਹੁਣ ਤਾਂ 'ਜ਼ੀਰੋ ਆਵਰ' ਵਿਚ ਉਠਾਏ ਜਾਣ ਵਾਲੇ ਕੁਝ ਮਾਮਲਿਆਂ ਦੀ ਪਹਿਲਾਂ ਤੋਂ ਦਿੱਤੀ ਸੂਚਨਾ ਦੇ ਆਧਾਰ ਤੇ ਸਪੀਕਰ ਦੀ ਇਜਾਜ਼ਤ ਨਾਲ ਇਕ ਸੂਚੀ ਵੀ ਬਣਨ ਲੱਗੀ ਹੈ।

# 6. ਸੰਸਦ ਵਿਚ ਜਨ-ਹਿਤ ਦੇ ਮਾਮਲੇ

ਸੰਸਦ ਦੇ ਦੋਵਾਂ ਸਦਨਾਂ ਦੇ ਨੇਮਾਂ ਵਿਚ ਲੋਕ ਮਹੱਤਵ ਦੇ ਮਾਮਲੇ ਬਗ਼ੈਰ ਬਿੱਲ ਦੇ ਅਤੇ ਕਈ ਤਰ੍ਹਾਂ ਸ਼ੁਰੂ ਕਰਨ ਦਾ ਪ੍ਰਬੰਧ ਹੈ। ਜੋ ਵੱਖ ਵੱਖ ਪ੍ਰਕ੍ਰਿਆਵਾਂ ਹਰੇਕ ਮੈਂਬਰ ਨੂੰ ਮੁਹੱਈਆ ਹੁੰਦੀਆਂ ਹਨ ਉਹ ਹਨ :

1. ਕੰਮ ਰੋਕੂ ਮਤਾ—ਇਸ ਦੁਆਰਾ ਲੋਕ ਸਭਾ ਦੇ ਨਿਸ਼ਚਿਤ ਕੰਮ-ਕਾਜ ਨੂੰ ਰੋਕ ਕੇ ਤੁਰੰਤ ਮਹੱਤਵਪੂਰਣ ਮਾਮਲੇ 'ਤੇ ਚਰਚਾ ਕਰਾਈ

ਜਾ ਸਕਦੀ ਹੈ।

2. **ਧਿਆਨ ਦੁਆਊ ਮਤਾ**—ਇਸ ਦੁਆਰਾ ਕੋਈ ਵੀ ਮੈਂਬਰ ਸਰਕਾਰ ਦਾ ਧਿਆਨ ਤੁਰੰਤ ਮਹੱਤਵ ਦੇ ਮਾਮਲੇ ਵੱਲ ਦੁਆ ਸਕਦਾ ਹੈ। ਮੰਤਰੀ ਨੂੰ ਉਸ ਮਾਮਲੇ ਬਾਰੇ ਬਿਆਨ ਦੇਣਾ ਹੁੰਦਾ ਹੈ। ਧਿਆਨ ਦੁਆਉਣ ਵਾਲੇ ਹਰੇਕ ਮੈਂਬਰ ਨੂੰ ਇਕ ਸਵਾਲ ਪੁੱਛਣ ਦਾ ਅਧਿਕਾਰ ਹੁੰਦਾ ਹੈ।

3. **ਹੰਗਾਮੀ ਬਹਿਸ**—ਇਨ੍ਹਾਂ ਦੁਆਰਾ ਤੁਰੰਤ ਮਹੱਤਵ ਦੇ ਸਵਾਲਾਂ 'ਤੇ ਇਕ ਘੰਟੇ ਦੀ ਚਰਚਾ ਕੀਤੀ ਜਾ ਸਕਦੀ ਹੈ। ਹਾਲਾਂ ਕਿ ਇਸ ਉਤੇ ਵੋਟਾਂ ਨਹੀਂ ਪੁਆਈਆਂ ਜਾਂਦੀਆਂ।

4. **ਖ਼ਾਸ ਜ਼ਿਕਰ**—ਸਾਡੇ ਚੁਣੇ ਹੋਏ ਮੈਂਬਰ ਕਿਸ ਤਰ੍ਹਾਂ ਇਹੋ ਜਿਹੇ ਮਾਮਲੇ ਸ਼ੁਰੂ ਕਰਨ ਦੀ ਕੋਸ਼ਿਸ਼ ਕਰਦੇ ਹਨ, ਜਿਨ੍ਹਾਂ ਦਾ ਨਿਯਮਾਂ ਅਤੇ ਵਿਨਿਯਮਾਂ ਦੀ ਵਿਆਖਿਆ ਨਾਲ ਕੋਈ ਸੰਬੰਧ ਨਹੀਂ ਹੁੰਦਾ। ਪ੍ਰੰਤੂ ਇਹ ਮਾਮਲੇ ਉਸ ਵੇਲੇ ਉਨ੍ਹਾਂ ਅਤੇ ਉਨ੍ਹਾਂ ਦੇ ਚੋਣ ਖੇਤਰ ਦੇ ਲੋਕਾਂ ਨੂੰ ਉਤਸਾਹਿਤ ਕਰ ਰਹੇ ਹੁੰਦੇ ਹਨ, ਜਿਹੜੇ ਮਾਮਲੇ ਪ੍ਰਬੰਧ ਦੇ ਸਵਾਲ ਨਹੀਂ ਹੁੰਦੇ ਜਾਂ ਜਿਹੜੇ ਸਵਾਲਾਂ, ਅਲਪ-ਸੂਚਨਾ ਪ੍ਰਸ਼ਨਾਂ, ਧਿਆਨ ਖਿੱਚਣ ਮਤਿਆਂ ਆਦਿ ਨਾਲ ਸੰਬੰਧਿਤ ਨਿਯਮਾਂ ਦੇ ਅਧੀਨ ਨਹੀਂ ਸ਼ੁਰੂ ਕੀਤੇ ਜਾ ਸਕਦੇ, ਉਹ ਇਸ ਦੇ ਅੰਤਰਗਤ ਸ਼ੁਰੂ ਕੀਤੇ ਜਾਂਦੇ ਹਨ।

5. **ਮਤਾ(ਮੋਸ਼ਨ)**—ਸਦਨ ਲੋਕ ਮਹੱਤਵ ਦੇ ਵੱਖ ਵੱਖ ਮਾਮਲਿਆਂ 'ਤੇ ਕਈ ਫ਼ੈਸਲੇ ਕਰਦਾ ਹੈ ਅਤੇ ਆਪਣਾ ਮਸ਼ਵਰਾ ਬਿਆਨ ਕਰਦਾ ਹੈ। ਕੋਈ ਵੀ ਮੈਂਬਰ ਇਕ ਮਤੇ ਦੇ ਰੂਪ ਵਿਚ ਕੋਈ ਸੁਝਾਅ ਸਦਨ ਦੇ ਸਾਹਮਣੇ ਰੱਖ ਸਕਦਾ ਹੈ ਜਿਸ ਵਿਚ ਉਸ ਦਾ ਸੁਝਾਅ ਜਾਂ ਮਰਜ਼ੀ ਦਿੱਤੀ ਗਈ ਹੋਵੇ। ਜੇ ਸਦਨ ਉਸ ਨੂੰ ਮੰਨ ਲੈਂਦਾ ਹੈ ਤਾਂ ਉਹ ਸਮੁੱਚੇ ਸਦਨ ਦਾ ਸੁਝਾਅ ਜਾਂ ਮਰਜ਼ੀ ਬਣ ਜਾਂਦੀ ਹੈ ਅਤੇ ਮੋਟੇ ਤੌਰ 'ਤੇ 'ਮਤਾ' ਸਦਨ ਦਾ ਫ਼ੈਸਲਾ ਜਾਣਨ ਲਈ ਸਦਨ ਸਾਹਮਣੇ ਲਿਆਇਆ ਜਾਂਦਾ ਹੈ।

ਅਸਲ ਵਿਚ ਮਤੇ ਸੰਸਦੀ ਕਾਰਵਾਈ ਦਾ ਆਧਾਰ ਹੁੰਦੇ ਹਨ। ਲੋਕ ਮਹੱਤਵ ਦਾ ਕੋਈ ਵੀ ਮਾਮਲਾ ਕਿਸੇ ਮਤੇ ਦਾ ਵਿਸ਼ਾ ਹੋ

ਸਕਦੇ ਹਨ। ਮਤਾ ਵੱਖ-ਵੱਖ ਮੈਂਬਰਾਂ ਵਲੋਂ ਵੱਖ-ਵੱਖ ਉਦੇਸ਼ਾਂ ਨਾਲ ਪੇਸ਼ ਕੀਤਾ ਜਾ ਸਕਦਾ ਹੈ। ਮਤੇ ਮੰਤਰੀਆਂ ਵਲੋਂ ਪੇਸ਼ ਕੀਤੇ ਜਾ ਸਕਦੇ ਹਨ ਅਤੇ ਗ਼ੈਰ-ਸਰਕਾਰੀ ਮੈਂਬਰਾਂ ਵਲੋਂ ਵੀ। ਗ਼ੈਰ-ਸਰਕਾਰੀ ਮੈਂਬਰਾਂ ਵਲੋਂ ਪੇਸ਼ ਕੀਤੇ ਜਾਣ ਵਾਲੇ ਮਤੇ ਦਾ ਉੱਦੇਸ਼ ਆਮ ਤੌਰ 'ਤੇ ਕਿਸੇ ਮਾਮਲੇ 'ਤੇ ਸਰਕਾਰ ਦੀ ਰਾਏ ਜਾਂ ਵਿਚਾਰ ਜਾਣਨਾ ਹੁੰਦਾ ਹੈ।

6. **ਸੰਕਲਪ**—ਸੰਕਲਪ ਵੀ ਇਕ ਪ੍ਰਕਿਰਿਆਗਤ ਉਪਾਅ ਹੈ। ਇਹ ਆਮ ਲੋਕਾਂ ਦੀ ਭਲਾਈ ਦੇ ਕਿਸੇ ਮਾਮਲੇ 'ਤੇ ਸਦਨ ਵਿਚ ਬਹਿਸ ਸ਼ੁਰੂ ਕਰਨ ਲਈ ਮੈਂਬਰਾਂ ਅਤੇ ਮੰਤਰੀਆਂ ਨੂੰ ਮੁਹੱਈਆ ਹੈ। ਆਮ ਮਤਿਆਂ ਵਾਂਗ ਸੰਕਲਪ ਰਾਏ ਜਾਂ ਸਿਫ਼ਾਰਿਸ਼ ਦੇ ਐਲਾਨ ਦੇ ਰੂਪ ਵਿਚ ਹੋ ਸਕਦਾ ਹੈ। ਜਾਂ ਕਿਸੇ ਇਹੋ ਜਿਹੇ ਰੂਪ ਵਿਚ ਹੋ ਸਕਦਾ ਹੈ ਜਿਵੇਂ ਕਿ ਸਪੀਕਰ ਠੀਕ ਸਮਝੇ।

7. **ਅਵਿਸ਼ਵਾਸ ਦਾ ਮਤਾ**—ਮੰਤਰੀ ਮੰਡਲ ਤਦ ਤਕ ਅਹੁਦੇ 'ਤੇ ਰਹਿੰਦਾ ਹੈ ਜਦ ਤਕ ਉਸ ਨੂੰ ਲੋਕ ਸਭਾ ਦਾ ਵਿਸ਼ਵਾਸ ਪ੍ਰਾਪਤ ਹੋਵੇ। ਲੋਕ ਸਭਾ ਵਲੋਂ ਮੰਤਰੀ ਮੰਡਲ ਵਿਚ ਅਵਿਸ਼ਵਾਸ ਪ੍ਰਗਟ ਕਰਦੇ ਹੀ ਸਰਕਾਰ ਨੂੰ ਸੰਵਿਧਾਨਕ ਢੰਗ ਨਾਲ ਅਹੁਦਾ ਛੱਡਣਾ ਹੁੰਦਾ ਹੈ। ਨਿਯਮਾਂ ਵਿਚ ਇਸ ਉਦੇਸ਼ ਦਾ ਇਕ ਮਤਾ ਪੇਸ਼ ਕਰਨ ਦਾ ਪ੍ਰਬੰਧ ਹੈ ਜਿਹਨੂੰ 'ਅਵਿਸ਼ਵਾਸ ਦਾ ਮਤਾ' ਕਿਹਾ ਜਾਂਦਾ ਹੈ। ਰਾਜ ਸਭਾ ਨੂੰ ਅਵਿਸ਼ਵਾਸ ਦੇ ਮਤੇ ਉਤੇ ਵਿਚਾਰ ਕਰਨ ਦੀ ਸ਼ਕਤੀ ਪ੍ਰਾਪਤ ਨਹੀਂ ਹੈ।

8. **ਨਿੰਦਾ ਮਤਾ**—ਨਿੰਦਾ ਮਤਾ ਅਵਿਸ਼ਵਾਸ ਦੇ ਮਤੇ ਨਾਲੋਂ ਵੱਖਰਾ ਹੁੰਦਾ ਹੈ। ਅਵਿਸ਼ਵਾਸ ਦੇ ਮਤੇ ਵਿਚ ਉਨ੍ਹਾਂ ਕਾਰਣਾਂ ਦਾ ਜ਼ਿਕਰ ਨਹੀਂ ਹੁੰਦਾ ਜਿਨ੍ਹਾਂ 'ਤੇ ਉਹ ਆਧਾਰਿਤ ਹੋਵੇ। ਪਰ ਨਿੰਦਾ ਮਤੇ ਵਿਚ ਇਹੋ ਜਿਹੇ ਕਾਰਣਾਂ ਜਾਂ ਦੋਸ਼ਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੁੰਦਾ ਹੈ। ਇਹ ਮਤਾ ਕੁਝ ਨੀਤੀਆਂ ਅਤੇ ਕੰਮਾਂ ਲਈ ਸਰਕਾਰ ਦੀ ਨਿੰਦਾ ਕਰਨ ਦੇ ਇਰਾਦੇ ਤੋਂ ਪੇਸ਼ ਕੀਤਾ ਜਾਂਦਾ ਹੈ। ਨਿੰਦਾ ਮਤਾ ਮੰਤਰੀ ਮੰਡਲ ਵਿਰੁੱਧ ਜਾਂ ਕਿਸੇ ਇਕ ਮੰਤਰੀ ਵਿਰੁੱਧ ਜਾਂ ਕੁਝ ਮੰਤਰੀਆਂ ਵਿਰੁੱਧ ਪੇਸ਼ ਕੀਤਾ ਜਾਂਦਾ ਹੈ। ਉਸ ਵਿਚ ਮੰਤਰੀ ਜਾਂ

ਮੰਤਰੀਆਂ ਦੀ ਅਸਫ਼ਲਤਾ ਉਤੇ ਸਦਨ ਦੁਆਰਾ ਨਾਰਾਜ਼ਗੀ, ਗੁੱਸਾ ਜਾਂ ਹੈਰਾਨੀ ਪ੍ਰਗਟ ਕੀਤੀ ਜਾਂਦੀ ਹੈ।

## 7. ਸੰਸਦ ਵਿਚ ਬਜਟ

ਸਰਕਾਰ ਨੇ ਸ਼ਾਸਨ, ਸੁਰੱਖਿਆ ਅਤੇ ਲੋਕਾਂ ਦੀ ਭਲਾਈ ਦੇ ਬਹੁਤ ਸਾਰੇ ਕੰਮ ਕਰਨੇ ਹੁੰਦੇ ਹਨ। ਇਨ੍ਹਾਂ ਸਭ ਲਈ ਕਾਫ਼ੀ ਸਾਧਨ ਚਾਹੀਦੇ ਹਨ। ਇਹ ਆਉਣ ਕਿਥੋਂ ? ਸਰਕਾਰ ਜਨਤਾ ਕੋਲੋਂ ਕਰ ਦੀ ਵਸੂਲੀ ਕਰਦੀ ਹੈ। ਲੋੜ ਪੈਣ 'ਤੇ ਕਰਜ਼ੇ ਵੀ ਲੈਂਦੀ ਹੈ। ਕਿਉਂਕਿ ਅਸੀਂ ਸੰਸਦੀ ਪ੍ਰਬੰਧ ਵਿਚ ਰਹਿੰਦੇ ਹਾਂ, ਸਰਕਾਰ ਲਈ ਇਹ ਜ਼ਰੂਰੀ ਹੈ ਕਿ ਕੋਈ ਕਰ ਲਾਉਣ ਜਾਂ ਕੋਈ ਵੀ ਖ਼ਰਚਾ ਕਰਨ ਤੋਂ ਪਹਿਲਾਂ ਉਹ ਸੰਸਦ ਦੀ ਪ੍ਰਵਾਨਗੀ ਲਵੇ।

ਇਹ ਪ੍ਰਵਾਨਗੀ ਲੈਣ ਲਈ ਹੀ ਹਰ ਵਰ੍ਹੇ ਸਰਕਾਰ ਇਕ ਬਜਟ ਅਰਥਾਤ ਪੂਰੇ ਵਰ੍ਹੇ ਦੀ ਆਮਦਨੀ ਅਤੇ ਖ਼ਰਚੇ ਦਾ ਲੇਖਾ ਜੋਖਾ ਸੰਸਦ ਵਿਚ ਪੇਸ਼ ਕਰਦੀ ਹੈ।

ਰੇਲ ਬਜਟ ਅਤੇ ਆਮ ਬਜਟ ਵੱਖ-ਵੱਖ ਤੌਰ 'ਤੇ ਪੇਸ਼ ਕੀਤੇ ਜਾਂਦੇ ਹਨ। ਆਮ ਬਜਟ ਅਕਸਰ ਫ਼ਰਵਰੀ ਦੇ ਅਖ਼ੀਰਲੇ ਕੰਮ ਵਾਲੇ ਦਿਨ ਪੇਸ਼ ਕੀਤਾ ਜਾਂਦਾ ਹੈ। ਰੇਲ ਬਜਟ ਉਸ ਤੋਂ ਕੁਝ ਦਿਨ ਪਹਿਲਾਂ ਪੇਸ਼ ਕੀਤਾ ਜਾਂਦਾ ਹੈ। ਵਿੱਤੀ ਵਰ੍ਹਾ ਇਸ ਵੇਲੇ ਹਰ ਸਾਲ ਦੀ ਪਹਿਲੀ ਅਪ੍ਰੈਲ ਤੋਂ ਸ਼ੁਰੂ ਹੁੰਦਾ ਹੈ। ਬਜਟ ਵਿਚ ਇਸ ਉਦੇਸ਼ ਦਾ ਮਤਾ ਹੁੰਦਾ ਹੈ ਕਿ ਆਉਣ ਵਾਲੇ ਵਰ੍ਹੇ ਦੌਰਾਨ ਕਿਹੜੇ ਮਦ 'ਤੇ ਕਿੰਨਾ ਧਨ ਖ਼ਰਚ ਕੀਤਾ ਜਾਣਾ ਹੈ। ਉਸ ਵਿਚ ਕਿੰਨਾ ਧਨ ਕਿਹੜੇ ਢੰਗ ਨਾਲ ਆਵੇਗਾ ਜਾਂ ਕਿਥੋਂ ਇਕੱਠਾ ਕੀਤਾ ਜਾਵੇਗਾ। ਬਜਟ ਦੇ ਆਗਾਮੀ ਵਰ੍ਹੇ ਲਈ ਅਨੁਦਾਨ ਦਿੱਤੇ ਜਾਂਦੇ ਹਨ। ਸਰਕਾਰ ਨੂੰ ਆਪਣੀਆਂ ਵਿੱਤੀ, ਆਰਥਿਕ ਨੀਤੀਆਂ, ਪ੍ਰੋਗਰਾਮਾਂ ਅਤੇ ਉਨ੍ਹਾਂ ਦੀ ਵਿਆਖਿਆ ਕਰਨ ਦਾ ਮੌਕਾ ਮਿਲਦਾ ਹੈ। ਨਾਲ ਹੀ ਸੰਸਦ ਨੂੰ ਉਨ੍ਹਾਂ 'ਤੇ ਵਿਚਾਰ ਕਰਨ ਅਤੇ ਉਨ੍ਹਾਂ ਦੀ ਆਲੋਚਨਾ ਕਰਨ ਦਾ ਵੀ ਮੌਕਾ ਮਿਲਦਾ ਹੈ।

ਬਜਟ ਪਾਸ ਕਰਨ ਦੇ ਅਮਲ ਵਿਚ ਸੰਸਦ ਦੇ ਦੋਵਾਂ ਸਦਨਾਂ ਵਿਚ ਗੰਭੀਰ ਅਤੇ ਮਹੱਤਵਪੂਰਣ ਚਰਚਾ ਹੁੰਦੀ ਹੈ। ਇਹ ਚਰਚਾ ਬਜਟ ਪੇਸ਼ ਕੀਤੇ ਜਾਣ ਦੇ ਕੁਝ ਦਿਨਾਂ ਬਾਅਦ ਹੁੰਦੀ ਹੈ। ਚਰਚਾ ਆਮ ਤੌਰ 'ਤੇ ਵਾਦ-

ਵਿਵਾਦ ਨਾਲ ਸ਼ੁਰੂ ਹੁੰਦੀ ਹੈ। ਇਹ ਸੰਸਦ ਦੇ ਦੋਵਾਂ ਸਦਨਾਂ ਵਿਚ ਤਿੰਨ ਜਾਂ ਚਾਰ ਦਿਨ ਤਕ ਚਲਦੀ ਹੈ। ਰਵਾਇਤ ਇਹ ਹੈ ਕਿ ਇਸ ਹਾਲਾਤ ਵਿਚ ਮੈਂਬਰ ਸਰਕਾਰ ਦੇ ਸਰਕਾਰੀ ਖ਼ਜ਼ਾਨੇ ਅਤੇ ਆਰਥਿਕ ਨੀਤੀਆਂ ਦੇ ਆਮ ਪਹਿਲੂਆਂ 'ਤੇ ਵੀ ਵਿਚਾਰ ਕਰਦੇ ਹਨ। ਕਰ ਲਾਉਣ ਅਤੇ ਖ਼ਰਚ ਦੇ ਵਿਵਰਣ ਵਿਚ ਨਹੀਂ ਦਿੱਤੇ ਜਾਂਦੇ। ਇੰਜ ਆਮ ਵਾਦ-ਵਿਵਾਦ ਨਾਲ ਹਰ ਸਦਨ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਮਿਲਦਾ ਹੈ। ਸਰਕਾਰ ਨੂੰ ਵੀ ਸੰਕੇਤ ਮਿਲ ਜਾਂਦਾ ਹੈ ਕਿ ਕਿਸੇ ਖ਼ਾਸ ਮਤੇ ਪ੍ਰਤੀ ਬਾਅਦ ਦੇ ਹਾਲਾਤਾਂ ਵਿਚ ਕੀ ਅਸਰ ਹੋਵੇਗਾ। ਇਹ ਧਿਆਨ ਦੇਣ ਦੀ ਗੱਲ ਹੈ ਕਿ ਰਾਜ ਸਭਾ ਨੂੰ ਆਮ ਚਰਚਾ ਤੋਂ ਇਲਾਵਾ ਬਜਟ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਮੰਗਾਂ ਉਤੇ ਵੋਟਾਂ ਕੇਵਲ ਲੋਕ ਸਭਾ ਵਿਚ ਪੈਂਦੀਆਂ ਹਨ।

ਦੂਜੀ ਹਾਲਤ ਅਨੁਦਾਨ ਦੀਆਂ ਮੰਗਾਂ 'ਤੇ ਚਰਚਾ ਅਤੇ ਚੋਣ ਦੀ ਹੈ। ਆਮ ਤੌਰ 'ਤੇ ਹਰੇਕ ਵਿਭਾਗ ਲਈ ਤਜਵੀਜ਼ ਅਨੁਦਾਨਾਂ ਲਈ ਵੱਖ-ਵੱਖ ਮੰਗਾਂ ਰੱਖੀਆਂ ਜਾਂਦੀਆਂ ਹਨ। ਇਨ੍ਹਾਂ ਮੰਗਾਂ ਦਾ ਸੰਬੰਧ ਬਜਟ ਦੇ ਖ਼ਰਚ ਵਾਲੇ ਭਾਗ ਨਾਲ ਹੁੰਦਾ ਹੈ।ਇਨ੍ਹਾਂ ਦਾ ਸਰੂਪ ਕਾਰਜ-ਪਾਲਿਕਾ ਵਲੋਂ ਲੋਕ ਸਭਾ ਲਈ ਕੀਤੀ ਗਈ ਬੇਨਤੀ ਦਾ ਹੈ ਕਿ ਮੰਗੀ ਗਈ ਰਕਮ ਨੂੰ ਖ਼ਰਚ ਕਰਨ ਦਾ ਅਧਿਕਾਰ ਦਿੱਤਾ ਜਾਏ।

ਮੰਗਾਂ 'ਤੇ ਚਰਚਾ ਦਿਲਚਸਪ ਹੁੰਦੀ ਹੈ। ਚਰਚਾ ਦੌਰਾਨ ਵਿਭਾਗ ਦੀਆਂ ਨੀਤੀਆਂ ਅਤੇ ਕਾਰਜ-ਸ਼ੈਲੀ ਦੀ ਬਰੀਕੀ ਨਾਲ ਪੜਤਾਲ ਕੀਤੀ ਜਾਂਦੀ ਹੈ। ਅਨੁਦਾਨ ਦੀਆਂ ਮੰਗਾਂ ਦੇ ਮੂਲ ਮਤੇ ਨਾਲ ਸਹਾਇਕ ਮਤਾ ਪੇਸ਼ ਕਰਕੇ ਮੈਂਬਰ ਇੰਜ ਕਰ ਸਕਦੇ ਹਨ। ਇਸ ਸਹਾਇਕ ਮਤੇ ਨੂੰ ਸੰਸਦੀ ਭਾਸ਼ਾ ਵਿਚ ਕਟੌਤੀ ਮਤਾ ਕਿਹਾ ਜਾਂਦਾ ਹੈ।

ਕਟੌਤੀ ਮਤੇ ਆਮ ਤੌਰ ਤੇ ਵਿਰੋਧੀ ਧਿਰ ਦੇ ਮੈਂਬਰਾਂ ਵਲੋਂ ਪੇਸ਼ ਕੀਤੇ ਜਾਂਦੇ ਹਨ। ਜੇ ਉਹ ਪ੍ਰਵਾਨ ਹੋ ਜਾਂਦੇ ਹਨ ਤਾਂ ਇਸ ਦਾ ਅਰਥ ਸਰਕਾਰ ਦੀ ਨਿੰਦਾ ਹੁੰਦਾ ਹੈ। ਇਹੋ ਜਿਹੀ ਹਾਲਤ ਵਿਚ ਸਰਕਾਰ ਨੂੰ ਇਹ ਸੋਚਣਾ ਪੈਂਦਾ ਹੈ ਕਿ ਕੀ ਉਸ ਦਾ ਅਹੁਦੇ 'ਤੇ ਬਣੇ ਰਹਿਣਾ ਉਚਿਤ ਹੋਵੇਗਾ।

## ਖ਼ਰਚ ਲਈ ਰਕਮਾਂ ਕਢਵਾਉਣਾ

ਬਜਟ ਪਾਸ ਕਰਨ ਦਾ ਅਮਲ ਬਜਟ ਪੇਸ਼ ਕੀਤੇ ਜਾਣ ਤੋਂ ਲੈ ਕੇ ਇਸ

'ਤੇ ਚਰਚਾ ਕਰਨ ਅਤੇ ਅਨੁਦਾਨ ਦੀਆਂ ਮੰਗਾਂ ਪ੍ਰਵਾਨ ਕਰਨ ਅਤੇ ਵਿੱਤੀ ਬਿੱਲਾਂ ਦੇ ਪਾਸ ਹੋਣ ਤਕ ਆਮ ਤੌਰ 'ਤੇ ਚਾਲੂ ਵਿੱਤੀ ਸਾਲ ਦੇ ਸ਼ੁਰੂ ਹੋਣ ਤੋਂ ਬਾਅਦ ਤਕ ਚਲਦਾ ਰਹਿੰਦਾ ਹੈ। ਜਦ ਤਕ ਸੰਸਦ ਮੰਗਾਂ ਪ੍ਰਵਾਨ ਨਹੀਂ ਕਰ ਲੈਂਦੀ ਤਦ ਤਕ ਇਹ ਜ਼ਰੂਰੀ ਹੈ ਕਿ ਦੇਸ਼ ਦਾ ਪ੍ਰਸ਼ਾਸਨ ਚਲਾਉਣ ਲਈ ਸਰਕਾਰ ਕੋਲ ਕਾਫ਼ੀ ਧਨ ਹੋਵੇ। ਇਸ ਲਈ ਖ਼ਰਚ ਵਾਸਤੇ ਰਕਮਾਂ ਕਢਾਉਣ ਲਈ ਵਿਸ਼ੇਸ਼ ਪ੍ਰਬੰਧ ਕੀਤੇ ਗਏ ਹਨ। ਇਸ ਦੁਆਰਾ ਲੋਕ ਸਭਾ ਨੂੰ ਸ਼ਕਤੀ ਦਿੱਤੀ ਗਈ ਹੈ ਕਿ ਉਹ ਬਜਟ ਦਾ ਅਮਲ ਪੂਰਾ ਹੋਣ ਤਕ ਕਿਸੇ ਮਾਲੀ ਸਾਲ ਦੇ ਇਕ ਭਾਗ ਲਈ ਪੇਸ਼ਗੀ ਅਨੁਦਾਨ ਦੇ ਸਕਦੀ ਹੈ।

## 8. ਕਾਨੂੰਨ ਕਿਵੇਂ ਬਣਦੇ ਹਨ ?

ਕਾਨੂੰਨ ਬਣਾਉਣਾ ਸੰਸਦ ਦਾ ਮੁੱਖ ਕੰਮ ਮੰਨਿਆ ਜਾਂਦਾ ਹੈ। ਇਸ ਲਈ ਪਹਿਲ ਆਮ ਕਰਕੇ ਕਾਰਜ-ਪਾਲਿਕਾ ਵਲੋਂ ਕੀਤੀ ਜਾਂਦੀ ਹੈ। ਸਰਕਾਰ ਕਾਨੂੰਨੀ ਮਤਾ ਪੇਸ਼ ਕਰਦੀ ਹੈ। ਉਸ 'ਤੇ ਚਰਚਾ ਅਤੇ ਵਾਦ-ਵਿਵਾਦ ਤੋਂ ਬਾਅਦ ਸੰਸਦ ਉਸ 'ਤੇ ਤਾਈਦ ਦੀ ਆਪਣੀ ਮੋਹਰ ਲਾਉਂਦੀ ਹੈ।

ਸਾਰੇ ਕਾਨੂੰਨੀ ਮਤੇ ਬਿੱਲ ਦੇ ਰੂਪ ਵਿਚ ਸੰਸਦ ਵਿਚ ਪੇਸ਼ ਕੀਤੇ ਜਾਂਦੇ ਹਨ। ਬਿੱਲ ਕਾਨੂੰਨੀ ਮਤੇ ਦਾ ਮਸੌਦਾ ਹੁੰਦਾ ਹੈ। ਬਿੱਲ ਸੰਸਦ ਦੇ ਕਿਸੇ ਇਕ ਸਦਨ ਵਿਚ ਸਰਕਾਰ ਵਲੋਂ ਜਾਂ ਕਿਸੇ ਗ਼ੈਰ-ਸਰਕਾਰੀ ਮੈਂਬਰ ਵਲੋਂ ਪੇਸ਼ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਮੋਟੇ ਤੌਰ 'ਤੇ, ਬਿੱਲ ਦੋ ਤਰ੍ਹਾਂ ਦੇ ਹੁੰਦੇ ਹਨ : 1. ਸਰਕਾਰੀ ਬਿੱਲ ਅਤੇ 2. ਗ਼ੈਰ-ਸਰਕਾਰੀ ਮੈਂਬਰਾਂ ਦੇ ਬਿੱਲ। ਵਿਧੀ ਦਾ ਰੂਪ ਲੈਣ ਵਾਲੇ ਬਹੁਤੇ ਬਿੱਲ ਸਰਕਾਰੀ ਬਿੱਲ ਹੁੰਦੇ ਹਨ। ਉਂਜ ਤਾਂ ਗ਼ੈਰ-ਸਰਕਾਰੀ ਮੈਂਬਰਾਂ ਦੇ ਬਹੁਤ ਘੱਟ ਬਿੱਲ ਕਾਨੂੰਨ ਦਾ ਰੂਪ ਲੈਂਦੇ ਹਨ। ਫਿਰ ਵੀ ਉਨ੍ਹਾਂ ਵਲੋਂ ਇਹ ਗੱਲ ਸਰਕਾਰ ਅਤੇ ਲੋਕਾਂ ਦੇ ਧਿਆਨ ਵਿਚ ਲਿਆਈ ਜਾਂਦੀ ਹੈ ਕਿ ਮੌਜੂਦਾ ਕਾਨੂੰਨ ਵਿਚ ਸੋਧ ਕਰਨ ਜਾਂ ਕੋਈ ਜ਼ਰੂਰੀ ਵਿਧਾਨ ਬਣਾਉਣ ਦੀ ਲੋੜ ਹੈ।

ਕਾਨੂੰਨ ਦਾ ਮਸੌਦਾ ਉਸ ਵਿਸ਼ੇ ਨਾਲ ਸੰਬੰਧਿਤ ਸਰਕਾਰ ਦੇ ਵਿਭਾਗ ਵਿਚ ਕਾਨੂੰਨ ਵਿਭਾਗ ਦੀ ਸਹਾਇਤਾ ਨਾਲ ਤਿਆਰ ਕੀਤਾ ਜਾਂਦਾ ਹੈ।

ਮੰਤਰੀ ਮੰਡਲ ਦੇ ਤਾਈਦ ਕਰਨ ਤੋਂ ਬਆਦ ਇਸ ਨੂੰ ਸੰਸਦ ਦੇ ਸਾਹਮਣੇ ਲਿਆਇਆ ਜਾਂਦਾ ਹੈ। ਸੰਬੰਧਿਤ ਮੰਤਰੀ ਦੁਆਰਾ ਉਸ ਨੂੰ ਸੰਸਦ ਦੇ ਦੋਵਾਂ ਸਦਨਾਂ ਵਿਚੋਂ ਕਿਸੇ ਵੀ ਸਦਨ ਵਿਚ ਪੇਸ਼ ਕੀਤਾ ਜਾ ਸਕਦਾ ਹੈ। ਸਿਰਫ਼ ਧਨ ਬਿੱਲ ਦੇ ਮਾਮਲੇ ਵਿਚ ਇਹ ਪਾਬੰਦੀ ਹੈ ਕਿ ਉਹ ਰਾਜ ਸਭਾ ਵਿਚ ਪੇਸ਼ ਨਹੀਂ ਕੀਤਾ ਜਾ ਸਕਦਾ।

ਅਧਿਨਿਯਮ ਦਾ ਰੂਪ ਲੈਣ ਨਾਲ ਪਹਿਲੇ ਬਿੱਲ ਨੂੰ ਸੰਸਦ ਵਿਚ ਵੱਖ ਵੱਖ ਹਾਲਤਾਂ ਵਿਚੋਂ ਲੰਘਣਾ ਪੈਂਦਾ ਹੈ। ਹਰ ਬਿੱਲ ਦੇ ਹਰੇਕ ਸਦਨ ਵਿਚ ਤਿੰਨ ਪੜਾਅ ਹੁੰਦੇ ਹਨ ਭਾਵ ਪਹਿਲਾ ਪੜਾਅ, ਦੂਜਾ ਪੜਾਅ ਅਤੇ ਤੀਜਾ ਪੜਾਅ।

ਬਿੱਲ 'ਪੇਸ਼ ਕਰਨਾ', ਬਿਲ ਦਾ ਪਹਿਲਾ ਪੜਾਅ ਹੈ। ਰਵਾਇਤ ਅਨੁਸਾਰ ਇਸ ਸਥਿਤੀ ਵਿਚ ਚਰਚਾ ਨਹੀਂ ਕੀਤੀ ਜਾਂਦੀ। ਬਿੱਲ ਦਾ ਦੂਜਾ ਪੜਾਅ ਸਭ ਤੋਂ ਵੱਧ ਵਿਸਤ੍ਰਿਤ ਅਤੇ ਮਹੱਤਵਪੂਰਣ ਅਵਸਥਾ ਹੈ ਕਿਉਂਕਿ ਇਸੇ ਅਵਸਥਾ ਵਿਚ ਇਸ ਦੀ ਵਿਸ਼ਾਲ ਅਤੇ ਬਾਰੀਕੀ ਨਾਲ ਪੜਤਾਲ ਕੀਤੀ ਜਾਂਦੀ ਹੈ। ਜਦ ਕਿ ਬਿੱਲ ਦੇ ਸਾਰਿਆਂ ਖੰਡਾਂ 'ਤੇ ਅਤੇ ਅਨੁਸੂਚੀਆਂ 'ਤੇ ਜੇ ਕੋਈ ਹੋਵੇ, ਸਦਨ ਵਿਚਾਰ ਕਰ ਕੇ ਉਨ੍ਹਾਂ ਨੂੰ ਪ੍ਰਵਾਨ ਕਰ ਲੈਂਦਾ ਹੈ। ਫਿਰ ਮੰਤਰੀ ਇਹ ਤਜਵੀਜ਼ ਕਰ ਸਕਦਾ ਹੈ ਕਿ ਬਿੱਲ ਨੂੰ ਪਾਸ ਕੀਤਾ ਜਾਏ। ਇਸ ਨੂੰ ਤੀਜਾ ਪੜਾਅ ਕਹਿੰਦੇ ਹਨ। ਜਿਸ ਸਦਨ ਵਿਚ ਬਿੱਲ ਪੇਸ਼ ਕੀਤਾ ਗਿਆ ਹੋਵੇ, ਉਸ ਵਿਚ ਪਾਸ ਕੀਤੇ ਜਾਣ ਤੋਂ ਬਾਅਦ ਉਸਨੂੰ ਪ੍ਰਵਾਨਗੀ ਲਈ ਦੂਜੇ ਸਦਨ ਵਿਚ ਭੇਜਿਆ ਜਾਂਦਾ ਹੈ। ਉਥੇ ਬਿੱਲ ਫੇਰ ਇਹਨਾਂ ਤਿੰਨਾਂ ਸਥਿਤੀਆਂ ਵਿਚੋਂ ਲੰਘਦਾ ਹੈ।

ਕਿਸੇ ਬਿੱਲ 'ਤੇ ਦੋਵਾਂ ਸਦਨਾਂ ਵਿਚਕਾਰ ਅਸਹਿਮਤੀ ਦੇ ਕਾਰਣ ਰੁਕਾਵਟ ਹੋਣ 'ਤੇ ਇਕ ਅਜੀਬ ਸਥਿਤੀ ਪੈਦਾ ਹੋ ਜਾਂਦੀ ਹੈ। ਇਸ ਦਾ ਹੱਲ ਦੋਵਾਂ ਸਦਨਾਂ ਦੀ ਸਾਂਝੀ ਬੈਠਕ ਵਿਚ ਹੁੰਦਾ ਹੈ। ਜਦ ਦੋਵਾਂ ਸਦਨਾਂ ਦੁਆਰਾ ਕੋਈ ਬਿੱਲ ਵੱਖ-ਵੱਖ ਜਾਂ ਸਾਂਝੀ ਬੈਠਕ ਵਿਚ ਪਾਸ ਕਰ ਦਿੱਤਾ ਜਾਂਦਾ ਹੈ ਤਾਂ ਉਸ ਨੂੰ ਰਾਸ਼ਟਰਪਤੀ ਕੋਲ ਭੇਜਿਆ ਜਾਂਦਾ ਹੈ। ਜੇ ਰਾਸ਼ਟਰਪਤੀ ਪ੍ਰਵਾਨਗੀ ਦੇ ਦਿੰਦਾ ਹੈ ਤਾਂ ਪ੍ਰਵਾਨਗੀ ਦੀ ਤਰੀਕ ਤੇ ਬਿੱਲ ਅਧਿਨਿਯਮ ਬਣ ਜਾਂਦਾ ਹੈ।

ਸੋਧ ਦੁਆਰਾ ਸੰਵਿਧਾਨ ਦੀ ਕਿਸੇ ਵੀ ਧਾਰਾ ਵਿਚ ਬਦਲਾਵ ਲਿਆਇਆ ਜਾ ਸਕਦਾ ਹੈ। ਪਰ ਉੱਚ ਅਦਾਲਤ ਦੇ ਫ਼ੈਸਲੇ ਅਨੁਸਾਰ

ਸੰਵਿਧਾਨ ਦੇ ਮੂਲ ਢਾਂਚੇ ਜਾਂ ਮੂਲ ਤੱਤਾਂ ਨੂੰ ਨਸ਼ਟ ਜਾਂ ਘੱਟ ਕਰਨ ਵਾਲਾ ਕੋਈ ਪਰਿਵਰਤਨ ਨਹੀਂ ਕੀਤਾ ਜਾ ਸਕਦਾ।

# 9. ਸੰਸਦ ਵਿਚ ਸੇਵਾ ਸਹੂਲਤਾਂ

ਸੰਸਦ ਦੇ ਦੋਵਾਂ ਸਦਨਾਂ ਨਾਲ ਸੰਬੰਧਿਤ ਸਾਰੇ ਕੰਮ ਦੇ ਸਮੁੱਚੇ ਸੰਚਾਲਨ ਲਈ ਲੋਕ ਸਭਾ ਸਕੱਤਰੇਤ ਅਤੇ ਰਾਜ ਸਭਾ ਸਕੱਤਰੇਤ ਬਣਾਏ ਗਏ ਹਨ। ਦੋਵਾਂ ਸਕੱਤਰੇਤਾਂ ਵਿਚ ਸਭ ਤੋਂ ਉਪਰ ਇਕ ਮੁਖ ਸਕੱਤਰ ਹੁੰਦਾ ਹੈ। ਹਰੇਕ ਸਕੱਤਰੇਤ ਆਪਣੇ ਅਹੁਦੇ ਦੇ ਅਧਿਕਾਰੀਆਂ ਅਤੇ ਸਾਰੇ ਮੈਂਬਰਾਂ ਨੂੰ ਜ਼ਰੂਰੀ ਸੁਝਾਅ, ਸਹਾਇਤਾ ਅਤੇ ਸਹੂਲਤਾਂ ਪ੍ਰਦਾਨ ਕਰਦਾ ਹੈ। ਸਕੱਤਰੇਤ ਦੇ ਵੱਖ ਵੱਖ ਭਾਗ-ਅਨੁਭਾਗ ਹਨ। ਜਿਵੇਂ ਕਾਨੂੰਨੀ ਕੰਮ, ਪ੍ਰਸ਼ਨ-ਕਾਲ, ਸਮਿਤੀ ਪ੍ਰਸ਼ਾਸਨ, ਲਾਇਬ੍ਰੇਰੀ ਅਤੇ ਸੂਚਨਾ ਸੇਵਾ, ਰੀਪੋਰਟਿੰਗ, ਭਾਸ਼ਾਂਤਰ ਅਤੇ ਅਨੁਵਾਦ, ਮੁਦਰਣ ਅਤੇ ਪ੍ਰਕਾਸ਼ਨ, ਸੁਰੱਖਿਆ ਅਤੇ ਸਫ਼ਾਈ।

## ਸੰਸਦ ਲਾਇਬ੍ਰੇਰੀ ਅਤੇ ਸੂਚਨਾ ਸਹੂਲਤ

ਭਾਰਤੀ ਸੰਸਦ ਕੋਲ ਬਹੁਤ ਹੀ ਸ੍ਰੇਸ਼ਠ ਸੂਚਨਾ ਸਹੂਲਤ ਕੇਂਦਰ ਹੈ। ਨਾਲ ਹੀ ਇਕ ਵਧੀਆ ਲਾਇਬ੍ਰੇਰੀ ਵੀ ਹੈ। ਇਸਨੂੰ ਸੰਸਦ ਲਾਇਬ੍ਰੇਰੀ ਅਤੇ ਸੰਦਰਭ, ਖੋਜ, ਪ੍ਰਲੇਖਨ (ਦਸਤਾਵੇਜ਼, ਲਿਖਤ) ਅਤੇ ਸੂਚਨਾ ਸੇਵਾ ਕਿਹਾ ਜਾਂਦਾ ਹੈ। ਇਸ ਦਾ ਪਹਿਲਾ ਮੰਤਵ ਸੰਸਦ ਮੈਂਬਰਾਂ ਨੂੰ ਦੇਸ਼ ਪ੍ਰਦੇਸ਼ ਦੀਆਂ ਰੋਜ਼ ਦੀਆਂ ਘਟਨਾਵਾਂ ਦੀ ਪੂਰੀ ਜਾਣਕਾਰੀ ਮੁਹੱਈਆ ਕਰਾਉਣਾ ਹੈ।

ਇਸ ਵੇਲੇ ਇਸ ਲਾਇਬ੍ਰੇਰੀ ਵਿਚ 15 ਲੱਖ ਤੋਂ ਵੱਧ ਕਿਤਾਬਾਂ ਹਨ। ਅੰਗਰੇਜ਼ੀ ਅਤੇ ਭਾਰਤੀ ਭਾਸ਼ਾਵਾਂ ਦੇ ਲੱਗਭਗ 300 ਭਾਰਤੀ ਅਤੇ ਵਿਦੇਸ਼ੀ ਅਖ਼ਬਾਰ ਇਥੇ ਆਉਂਦੇ ਹਨ। ਤਕਰੀਬਨ 1100 ਰਸਾਲੇ ਨਿਸ਼ਚਿਤ ਤੌਰ 'ਤੇ ਲਾਇਬ੍ਰੇਰੀ ਵਿਚ ਆਉਂਦੇ ਹਨ। ਇਸ ਦੇ ਨਾਲ ਦੁਰਲੱਭ ਕਿਤਾਬਾਂ, ਕਲਾ ਕਿਤਾਬਾਂ ਆਦਿ ਦਾ ਵਿਸ਼ਾਲ ਸੰਗ੍ਰਹਿ ਹੈ। ਸਭ ਤੋਂ ਪੁਰਾਣੀ ਛਪੀ ਕਿਤਾਬ 1871 ਦੀ ਹੈ। ਪਰ ਲਾਇਬ੍ਰੇਰੀ ਦੀ ਸਭ ਤੋਂ ਵਧ ਕੀਮਤੀ ਅਮਾਨਤ ਸੰਵਿਧਾਨ ਸਭਾ ਵਲੋਂ ਪ੍ਰਵਾਨ ਕੀਤੀ ਅਤੇ ਇਸ ਦੇ ਮੈਂਬਰਾਂ ਵਲੋਂ ਦਸਤਖਤ ਕੀਤੇ ਹੋਏ ਭਾਰਤ ਦੇ ਸੰਵਿਧਾਨ ਦੀ ਹਿੰਦੀ ਅਤੇ ਅੰਗ੍ਰੇਜ਼ੀ ਵਿਚ ਮੂਲ ਲਿਖਤ ਦੀ ਕਾਪੀ ਹੈ।

ਸਮੇਂ-ਸਮੇਂ 'ਤੇ ਸੰਸਦ ਲਾਇਬ੍ਰੇਰੀ ਦਿਲਚਸਪੀ ਦੇ ਵਿਸ਼ੇ 'ਤੇ ਕਿਤਾਬਾਂ ਦੀਆਂ ਪ੍ਰਦਰਸ਼ਨੀਆਂ ਦਾ ਆਯੋਜਨ ਕਰਦੀ ਹੈ। ਖੋਜ ਅਤੇ ਸੂਚਨਾ ਵਿਭਾਗ ਸੰਸਦ ਮੈਂਬਰਾਂ ਦੀਆਂ ਸੂਚਨਾ ਸੰਬੰਧੀ ਜ਼ਰੂਰਤਾਂ ਦਾ ਪਹਿਲਾਂ ਤੋਂ ਅੰਦਾਜ਼ਾ ਲਾ ਲੈਂਦਾ ਹੈ। ਫੇਰ ਵੇਲੇ ਸਿਰ ਚੀਜ਼ਾਂ ਬਾਰੇ ਸੂਚਨਾ ਸਮੱਗ੍ਰੀ ਜਿਵੇਂ ਵਿਆਖਿਆਵਾਂ ਦਾ ਸੂਚਨਾ ਪੱਤਰ, ਪਿੱਠ-ਭੂਮੀ ਟਿੱਪਣੀ, ਤੱਥ ਪੱਤਰ ਆਦਿ ਜਾਰੀ ਕਰਦਾ ਹੈ। ਇਸ ਨਾਲ ਮੈਂਬਰਾਂ ਨੂੰ ਅੰਤਰਰਾਸ਼ਟਰੀ ਖੇਤਰਾਂ ਵਿਚ ਤਾਜ਼ਾ ਘਟਨਾਵਾਂ ਦੀ ਜਾਣਕਾਰੀ ਮਿਲਦੀ ਰਹਿੰਦੀ ਹੈ।

ਪ੍ਰੈੱਸ ਅਤੇ ਜਨ-ਸੰਪਰਕ ਵਿਭਾਗ ਲੋਕ ਸਭਾ ਸਕੱਤਰੇਤ ਦੇ ਪ੍ਰੈੱਸ ਅਤੇ ਜਨ-ਸੰਪਰਕ ਵਿਭਾਗ ਨਾਲ ਸੰਬੰਧਿਤ ਸਾਰੇ ਕੰਮ ਦੀ ਦੇਖ-ਭਾਲ ਕਰਦਾ ਹੈ। ਜਿਸ ਵਿਚ ਮੁੱਖ ਤੌਰ 'ਤੇ, ਪ੍ਰੈੱਸ, ਸਰਕਾਰੀ ਪ੍ਰਚਾਰ ਸੰਗਠਨਾਂ ਅਤੇ ਜਨ-ਪ੍ਰਚਾਰ ਮਾਧਿਅਮਾਂ (ਮੀਡੀਆ) ਨਾਲ ਲਗਾਤਾਰ ਸੰਪਰਕ ਬਣਾਏ ਰੱਖਣਾ ਸ਼ਾਮਿਲ ਹੁੰਦਾ ਹੈ।

1987 ਵਿਚ ਕੰਪਿਊਟਰ ਕੇਂਦਰ ਕਾਇਮ ਕੀਤਾ ਗਿਆ। ਸੰਸਦੀ ਲਾਇਬ੍ਰੇਰੀ ਸੂਚਨਾ ਪ੍ਰਣਾਲੀ 'ਨੈਸ਼ਨਲ ਇਨਫਾਰਮੇਸ਼ਨ ਸੈਂਟਰ ਨੈਟਵਰਕ' ਨਾਲ ਜੁੜੀ ਹੋਈ ਹੈ। ਇਸ ਪ੍ਰਣਾਲੀ ਦੁਆਰਾ ਸਮੁੱਚੇ ਦੇਸ਼ ਵਿਚ ਜ਼ਿਲ੍ਹਾ ਸੂਚਨਾ ਕੇਂਦਰਾਂ ਨਾਲ ਸੂਚਨਾਵਾਂ ਦਾ ਲੈਣ-ਦੇਣ ਕੀਤਾ ਜਾ ਸਕਦਾ ਹੈ।

ਪ੍ਰਲੇਖਨ ਸੇਵਾ ਦਾ ਮੁੱਖ ਕੰਮ ਲਾਇਬ੍ਰੇਰੀ ਵਿਚ ਪਈਆਂ ਕਿਤਾਬਾਂ, ਰੀਪੋਰਟਾਂ, ਰਸਾਲਿਆਂ, ਅਖ਼ਬਾਰਾਂ ਦੀਆਂ ਕਤਰਨਾਂ ਅਤੇ ਲੇਖਾਂ ਨੂੰ ਠੀਕ ਥਾਂ 'ਤੇ ਰੱਖਣਾ, ਉਨ੍ਹਾਂ ਨੂੰ ਇਕੱਠਾ ਕਰਨਾ ਹੈ। ਇਨ੍ਹਾਂ ਦਾ ਵਿਸ਼ੇ ਅਨੁਸਾਰ ਵਰਗੀਕਰਣ ਅਤੇ ਸੂਚੀਕਰਣ ਕੀਤਾ ਜਾਂਦਾ ਹੈ। ਫੇਰ ਸੰਸਦ ਮੈਂਬਰਾਂ ਨੂੰ ਉਨ੍ਹਾਂ ਦੇ ਰੋਜ਼ਾਨਾ ਦੇ ਸੰਸਦੀ ਕੰਮ ਵਿਚ ਵਰਤਣ ਲਈ ਸੰਬੰਧਿਤ ਸਮੱਗ੍ਰੀ ਦਾ ਸਾਰ ਮੁਹੱਈਆ ਕਰਾਇਆ ਜਾਂਦਾ ਹੈ।

## 10. ਸੰਸਦ ਦੇ ਵਿਸ਼ੇਸ਼ ਅਧਿਕਾਰ

ਸੰਸਦ ਦੇ ਵਿਸ਼ੇਸ਼ ਅਧਿਕਾਰ ਉਹ ਵਿਲੱਖਣ ਅਧਿਕਾਰ ਹਨ ਜੋ ਸੰਸਦ ਦੇ ਦੋਵਾਂ ਸਦਨਾਂ ਨੂੰ, ਉਸ ਦੇ ਮੈਂਬਰਾਂ ਅਤੇ ਸਮਿਤੀਆਂ ਨੂੰ ਪ੍ਰਾਪਤ ਹਨ। ਵਿਸ਼ੇਸ਼ ਅਧਿਕਾਰ ਇਸ ਨਜ਼ਰੀਏ ਤੋਂ ਦਿੱਤੇ ਜਾਂਦੇ ਹਨ ਕਿ ਸੰਸਦ ਦੇ ਦੋਵਾਂ



ਲੋਕ ਸਭਾ ਦੇ ਪ੍ਰਧਾਨ ਦਾ ਸਥਾਨ

ਸਦਨਾਂ, ਉਨ੍ਹਾਂ ਦੀ ਸਮਿਤੀਆਂ ਅਤੇ ਮੈਂਬਰ ਸੁਤੰਤਰ ਰੂਪ ਨਾਲ ਕੰਮ ਕਰ ਸਕਣ। ਉਨ੍ਹਾਂ ਦੀ ਇੱਜ਼ਤ ਬਣੀ ਰਹੇ। ਪਰ ਇਸ ਦਾ ਅਰਥ ਇਹ ਨਹੀਂ ਹੈ ਕਿ ਕਾਨੂੰਨ ਦੀਆਂ ਨਜ਼ਰਾਂ ਵਿਚ ਆਮ ਸ਼ਹਿਰੀਆਂ ਦੇ ਮੁਕਾਬਲੇ ਵਿਸ਼ੇਸ਼ ਅਧਿਕਾਰ ਪ੍ਰਾਪਤ ਮੈਂਬਰਾਂ ਦੀ ਸਥਿਤੀ ਭਿੰਨ ਹੈ। ਜਿਥੋਂ ਤਕ ਕਾਨੂੰਨਾਂ ਦੇ ਲਾਗੂ ਹੋਣ ਦਾ ਸੰਬੰਧ ਹੈ, ਮੈਂਬਰ ਲੋਕਾਂ ਦੇ ਪ੍ਰਤੀਨਿਧ ਹੋਣ ਦੇ ਨਾਲ ਨਾਲ ਆਮ ਸ਼ਹਿਰੀ ਵੀ ਹੁੰਦੇ ਹਨ। ਮੂਲ ਕਾਨੂੰਨ ਇਹ ਹੈ ਕਿ ਸੰਸਦ ਮੈਂਬਰਾਂ ਸਮੇਤ ਸਾਰੇ ਸ਼ਹਿਰੀ ਕਾਨੂੰਨ ਦੀਆਂ ਨਜ਼ਰਾਂ ਵਿਚ ਬਰਾਬਰ ਮੰਨੇ ਜਾਣੇ ਚਾਹੀਦੇ ਹਨ। ਜਿਹੜੀ ਜ਼ਿਮੇਵਾਰੀ ਹੋਰ ਸ਼ਹਿਰੀਆਂ ਦੀ ਹੋਵੇ, ਉਹੀ ਉਨ੍ਹਾਂ ਦੀ ਵੀ ਹੁੰਦੀ ਹੈ ਅਤੇ ਸ਼ਾਇਦ ਮੈਂਬਰ ਹੋਣ ਦੇ ਨਾਤੇ ਕੁਝ ਜ਼ਿਆਦਾ ਹੁੰਦੀ ਹੈ। ਸੰਸਦ ਦਾ ਸਭ ਤੋਂ ਮਹੱਤਵਪੂਰਣ ਵਿਸ਼ੇਸ਼ ਅਧਿਕਾਰ ਹੈ ਸਦਨ ਅਤੇ ਉਸ ਦੀਆਂ ਸਮਿਤੀਆਂ ਵਿਚ ਪੂਰੀ ਸੁਤੰਤਰਤਾ ਨਾਲ ਆਪਣੇ ਵਿਚਾਰ ਪੇਸ਼ ਕਰਨ ਦੀ ਆਜ਼ਾਦੀ। ਸੰਸਦ ਦੇ ਕਿਸੇ ਮੈਂਬਰ ਵਲੋਂ ਕਹੀ ਗਈ ਕਿਸੇ ਗੱਲ ਜਾਂ ਦਿੱਤੇ ਗਏ ਕਿਸੇ ਮੱਤ ਦੇ ਸੰਬੰਧ ਵਿਚ ਉਸ ਦੇ ਵਿਰੁੱਧ ਕਿਸੇ ਅਦਾਲਤ ਵਿਚ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ। ਸੰਸਦ ਦੇ ਵਿਸ਼ੇਸ਼ ਅਧਿਕਾਰਾਂ ਦੀਆਂ ਸੂਚੀਆਂ ਤਿਆਰ ਕੀਤੀਆਂ ਜਾ ਸਕਦੀਆਂ ਹਨ। ਅਸਲ ਵਿਚ ਇਹ ਤਿਆਰ ਵੀ ਕੀਤੀਆਂ ਗਈਆਂ ਹਨ, ਪਰ ਇਹੋ ਜਿਹੀ ਕੋਈ ਵੀ ਸੂਚੀ ਮੁਕੰਮਲ ਨਹੀਂ ਹੈ। ਸੰਖੇਪ ਵਿਚ ਕਹਿ ਸਕਦੇ ਹਾਂ ਕਿ ਕੋਈ ਵੀ ਉਹ ਕੰਮ, ਜੋ ਸਦਨ ਤੇ ਉਸ ਦੀਆਂ ਸਮਿਤੀਆਂ ਦੇ ਜਾਂ ਉਸ ਦੇ ਮੈਂਬਰਾਂ ਦੇ ਕੰਮ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਪਾਵੇ, ਉਹ ਸੰਸਦੀ ਵਿਸ਼ੇਸ਼ ਅਧਿਕਾਰ ਦਾ ਹਨਨ ਕਰਦਾ ਹੈ। ਜਿਵੇਂ, ਕੋਈ ਮੈਂਬਰ ਉਸ ਵੇਲੇ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਦਾ ਜਦ ਕਿ ਉਸ ਸਦਨ ਦਾ, ਜਿਸ ਦਾ ਉਹ ਮੈਂਬਰ ਹੋਵੇ, ਸਮਾਗਮ ਚਲ ਰਿਹਾ ਹੋਵੇ ਜਾਂ ਜਦ ਕਿ ਉਸ ਸੰਸਦੀ ਸਮਿਤੀ ਦੀ, ਜਿਸ ਦਾ ਉਹ ਮੈਂਬਰ ਹੋਵੇ, ਬੈਠਕ ਚਲ ਰਹੀ ਹੋਵੇ, ਜਾਂ ਜਦ ਕਿ ਦੋਵਾਂ ਸਦਨਾਂ ਦੀ ਸਾਂਝੀ ਬੈਠਕ ਚਲ ਰਹੀ ਹੋਵੇ। ਸੰਸਦ ਦੇ ਸਮਾਗਮ ਦੇ ਸ਼ੁਰੂ ਵਿਚ 40 ਦਿਨ ਪਹਿਲਾਂ ਅਤੇ ਉਹਦੇ ਖ਼ਤਮ ਹੋਣ ਤੋਂ 40 ਦਿਨ ਬਾਅਦ ਜਾਂ ਜਦ ਕਿ ਉਹ ਸਦਨ ਵਿਚ ਆ ਰਿਹਾ ਹੋਵੇ ਜਾਂ ਸਦਨ ਦੇ ਬਾਹਰ ਜਾ ਰਿਹਾ ਹੋਵੇ, ਤਦ ਵੀ ਉਸ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਦਾ।

ਸੰਸਦ ਦੇ ਅਹਾਤੇ ਅੰਦਰ, ਸਪੀਕਰ/ਪ੍ਰਧਾਨ ਦੀ ਇਜਾਜ਼ਤ ਤੋਂ

ਬਗ਼ੈਰ ਜਾਇਦਾਦ ਜਾਂ ਜੁਰਮ ਸੰਬੰਧੀ ਕੋਈ ਕਾਨੂੰਨੀ ਸੰਮਨ ਨਹੀਂ ਦਿੱਤੇ ਜਾ ਸਕਦੇ। ਸਪੀਕਰ/ਪ੍ਰਧਾਨ ਦੀ ਇਜਾਜ਼ਤ ਬਗ਼ੈਰ ਸੰਸਦ ਭਵਨ ਦੇ ਅੰਦਰ ਕਿਸੇ ਨੂੰ ਵੀ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਦਾ। ਕਿਉਂਕਿ ਸੰਸਦ ਦੇ ਅਹਾਤੇ ਵਿਚ ਕੇਵਲ ਸੰਸਦ ਦੇ ਸਦਨ ਦੇ ਜਾਂ ਸਪੀਕਰ/ਪ੍ਰਧਾਨ ਦੇ ਹੁਕਮ ਦਾ ਪਾਲਣ ਹੁੰਦਾ ਹੈ। ਇਥੇ ਹੋਰ ਕਿਸੇ ਸਰਕਾਰੀ ਅਧਿਕਾਰੀ ਦੇ ਜਾਂ ਸਥਾਨਕ ਪ੍ਰਸ਼ਾਸਨ ਦੇ ਹੁਕਮ ਦਾ ਪਾਲਣ ਨਹੀਂ ਹੁੰਦਾ।

ਸੰਸਦ ਦਾ ਹਰੇਕ ਸਦਨ ਆਪਣੇ ਵਿਸ਼ੇਸ਼ ਅਧਿਕਾਰ ਦਾ ਆਪ ਹੀ ਰੱਖਿਅਕ ਹੁੰਦਾ ਹੈ। ਵਿਸ਼ੇਸ਼ ਅਧਿਕਾਰ ਭੰਗ ਕਰਨ ਜਾਂ ਸਦਨ ਦੀ ਉਲੰਘਣਾ ਕਰਨ ਵਾਲੇ ਨੂੰ ਫਟਕਾਰ ਜਾਂ ਝਿੜਕ ਕੇ ਜਾਂ ਮਿੱਥੇ ਸਮੇਂ ਲਈ ਕੈਦ ਦੁਆਰਾ ਸਜ਼ਾ ਦਿੱਤੀ ਜਾ ਸਕਦੀ ਹੈ। ਖ਼ੁਦ ਆਪਣੇ ਮੈਂਬਰਾਂ ਦੇ ਮਾਮਲੇ ਵਿਚ ਸਦਨ ਹੋਰ ਦੋ ਤਰ੍ਹਾਂ ਨਾਲ ਸਜ਼ਾ ਦੇ ਸਕਦਾ ਹੈ, ਭਾਵ ਸਦਨ ਦੀ ਸੇਵਾ ਤੋਂ ਮੁਲਤਵੀ ਕਰਨਾ ਅਤੇ ਕੱਢ ਦੇਣਾ। ਕਿਸੇ ਮੈਂਬਰ ਨੂੰ ਇਕ ਨਿਸ਼ਚਿਤ ਸਮੇਂ ਲਈ ਸਦਨ ਦੀ ਸੇਵਾ ਤੋਂ ਮੁਲਤਵੀ ਕੀਤਾ ਜਾ ਸਕਦਾ ਹੈ। ਕਿਸੇ ਬਹੁਤ ਗੰਭੀਰ ਮਾਮਲੇ ਵਿਚ ਸਦਨ ਤੋਂ ਕੱਢਿਆ ਜਾ ਸਕਦਾ ਹੈ।

ਸਦਨ ਦੋਸ਼ੀਆਂ ਨੂੰ ਇਹੋ ਜਿਹੇ ਸਮੇਂ ਲਈ ਕੈਦ ਦੀ ਸਜ਼ਾ ਦੇ ਸਕਦਾ ਹੈ ਜੋ ਆਮ ਤੌਰ 'ਤੇ ਸਦਨ ਦੇ ਸਮਾਗਮ ਦੇ ਸਮੇਂ ਤੋਂ ਵੱਧ ਨਹੀਂ ਹੁੰਦਾ। ਜਿਵੇਂ ਹੀ ਸਦਨ ਦਾ ਇਜਲਾਸ ਸ਼ੁਰੂ ਹੁੰਦਾ ਹੈ ਕੈਦੀ ਨੂੰ ਆਜ਼ਾਦ ਕਰ ਦਿੱਤਾ ਜਾਂਦਾ ਹੈ। ਦਰਸ਼ਕਾਂ ਦੁਆਰਾ ਗੈਲਰੀ ਵਿਚ ਨਾਅਰੇ ਲਾ ਕੇ ਜਾਂ ਇਸ਼ਤਿਹਾਰ ਸੁੱਟ ਕੇ ਸਦਨ ਦੀ ਉਲੰਘਣਾ ਕਰਨ ਦੇ ਕਾਰਣ ਦੋਵਾਂ ਸਦਨਾਂ ਨੇ ਸਮੇਂ-ਸਮੇਂ ਦੋਸ਼ੀਆਂ ਨੂੰ ਸਦਨ ਦੇ ਉਸ ਦਿਨ ਮੁਤਲਵੀ ਹੋਣ ਤਕ ਕੈਦ ਦੀ ਸਜ਼ਾ ਦਿੱਤੀ ਹੈ।

ਸਦਨ ਦਾ ਸਜ਼ਾ ਦੇਣ ਦਾ ਖੇਤਰ ਆਪਣੇ ਸਦਨਾਂ ਤਕ ਅਤੇ ਉਨ੍ਹਾਂ ਦੇ ਸਾਹਮਣੇ ਕੀਤੇ ਗਏ ਦੋਸ਼ਾਂ ਤਕ ਹੀ ਸੀਮਿਤ ਨਾ ਹੋ ਕੇ ਸਦਨ ਦੀਆਂ ਸਾਰੀਆਂ ਉਲੰਘਣਾਵਾਂ 'ਤੇ ਲਾਗੂ ਹੁੰਦਾ ਹੈ। ਭਾਵੇਂ ਉਲੰਘਣਾ ਮੈਂਬਰਾਂ ਵਲੋਂ ਕੀਤੀ ਗਈ ਹੋਵੇ ਜਾਂ ਇਹੋ ਜਿਹੇ ਵਿਅਕਤੀਆਂ ਦੁਆਰਾ, ਜਿਹੜੇ ਮੈਂਬਰ ਨਾ ਹੋਣ। ਇਸ ਨਾਲ ਵੀ ਕੋਈ ਫ਼ਰਕ ਨਹੀਂ ਪੈਂਦਾ ਕਿ ਦੋਸ਼ ਸਦਨ ਦੇ ਅੰਦਰ ਕੀਤਾ ਗਿਆ ਹੈ ਜਾਂ ਉਸ ਦੇ ਅਹਾਤੇ ਤੋਂ ਬਾਹਰ। ਸਦਨ ਦਾ ਵਿਸ਼ੇਸ਼ ਅਧਿਕਾਰ ਭੰਗ ਕਰਨ ਜਾਂ ਉਸ ਦੀ ਉਲੰਘਣਾ ਕਰਨ ਕਰਕੇ

ਵਿਅਕਤੀਆਂ ਨੂੰ ਸਜ਼ਾ ਦੇਣ ਦੀ ਸਦਨ ਦੀ ਇਹ ਸ਼ਕਤੀ ਸੰਸਦੀ ਵਿਸ਼ੇਸ਼ ਅਧਿਕਾਰ ਦੀ ਨੀਂਹ ਹੈ। ਸਦਨ ਦੀ ਇਹੋ ਜਿਹੀ ਰਵਾਇਤ ਵੀ ਰਹੀ ਹੈ ਕਿ ਸਦਨ ਦਾ ਵਿਸ਼ੇਸ਼ ਅਧਿਕਾਰ ਭੰਗ ਕਰਨ ਜਾਂ ਸਦਨ ਦੀ ਉਲੰਘਣਾ ਕਰਨ ਦੇ ਦੋਸ਼ੀ ਵਿਅਕਤੀਆਂ ਦੁਆਰਾ ਸਪੱਸ਼ਟ ਰੂਪ ਨਾਲ ਅਤੇ ਬਗ਼ੈਰ ਕਿਸੇ ਸ਼ਰਤ ਦੇ ਦਿਲੋਂ ਪ੍ਰਗਟ ਕੀਤਾ ਗਿਆ ਪਛਤਾਵਾ ਸਦਨ ਵਲੋਂ ਪ੍ਰਵਾਨ ਕਰ ਲਿਆ ਜਾਂਦਾ ਹੈ। ਇੰਜ ਆਮ ਤੌਰ 'ਤੇ ਸਦਨ ਆਪਣੀ ਸ਼ਾਖ਼ ਨੂੰ ਵੇਖਦੇ ਹੋਏ ਇਹੋ ਜਿਹੇ ਮਾਮਲਿਆਂ 'ਤੇ ਅੱਗੇ ਕਾਰਵਾਈ ਨਾ ਕਰਨ ਦਾ ਫ਼ੈਸਲਾ ਕਰਦਾ ਹੈ।

# 11. ਮੈਂਬਰਾਂ ਦੀ ਤਨਖ਼ਾਹ ਤੇ ਭੱਤੇ

ਦੋਵਾਂ ਸਦਨਾਂ ਦੇ ਮੈਂਬਰ ਐਸੀ ਤਨਖ਼ਾਹ ਅਤੇ ਭੱਤੇ, ਜਿਨ੍ਹਾਂ ਨੂੰ ਸੰਸਦ ਸਮੇਂ-ਸਮੇਂ 'ਤੇ ਕਾਨੂੰਨ ਦੁਆਰਾ ਨਿਸ਼ਚਿਤ ਕਰੇ, ਲੈਣ ਦੇ ਹੱਕਦਾਰ ਹਨ।

ਸੰਸਦ ਨੇ ਸੰਸਦ ਮੈਂਬਰ (ਤਨਖ਼ਾਹ, ਭੱਤੇ ਅਤੇ ਪੈਨਸ਼ਨ) ਅਧਿਨਿਯਮ ਦੇ ਅੰਤਰਗਤ ਮੈਂਬਰਾਂ ਨੂੰ ਪੈਨਸ਼ਨ ਦਿੱਤੇ ਜਾਣ ਦੀ ਪ੍ਰਵਾਨਗੀ ਦਿੱਤੀ ਹੈ। ਚਾਰ ਵਰ੍ਹੇ ਦੇ ਸੇਵਾ ਕਾਲ ਵਾਲੇ ਹਰੇਕ ਮੈਂਬਰ ਨੂੰ ਇਕ ਹਜ਼ਾਰ ਚਾਰ ਸੌ ਰੁਪਏ ਹਰ ਮਹੀਨੇ ਦੀ ਪੈਨਸ਼ਨ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ 5 ਵਰ੍ਹਿਆਂ ਤੋਂ ਬਾਅਦ ਦੀ ਸੇਵਾ ਦੇ ਹਰੇਕ ਵਰ੍ਹੇ ਲਈ 250 ਰੁਪਏ ਹੋਰ ਦਿੱਤੇ ਜਾਂਦੇ ਹਨ।

ਹਰੇਕ ਮੈਂਬਰ 1500 ਰੁਪਏ ਪ੍ਰਤੀ ਮਹੀਨੇ ਦੀ ਤਨਖ਼ਾਹ ਅਤੇ ਇਹੋ ਜਿਹੀ ਥਾਂ ਉਤੇ, ਜਿਥੇ ਸੰਸਦ ਦੇ ਕਿਸੇ ਸਦਨ ਦਾ ਸਮਾਗਮ ਜਾਂ ਸਮਿਤੀ ਦੀ ਬੈਠਕ ਹੋਵੇ, ਡਿਊਟੀ 'ਤੇ ਨਿਵਾਸ ਦੇ ਦੌਰਾਨ 200 ਰੁਪਏ ਰੋਜ਼ਾਨਾ ਦਾ ਭੱਤਾ ਲੈਣ ਦਾ ਹੱਕਦਾਰ ਹੈ।

ਮਾਸਿਕ ਤਨਖ਼ਾਹ ਅਤੇ ਰੋਜ਼ਾਨਾ ਭੱਤੇ ਤੋਂ ਇਲਾਵਾ ਹਰੇਕ ਮੈਂਬਰ 3000 ਰੁਪਏ ਮਾਸਿਕ ਦਾ ਚੋਣ ਖੇਤਰ ਭੱਤਾ ਅਤੇ 1000 ਰੁਪਏ ਪ੍ਰਤੀ ਮਹੀਨੇ ਦੀ ਦਰ ਨਾਲ ਦਫ਼ਤਰ ਖ਼ਰਚ ਲੈਣ ਦਾ ਹੱਕਦਾਰ ਹੈ।

**ਯਾਤਰਾ ਸੰਬੰਧੀ ਸਹੂਲਤਾਂ** : ਹਰੇਕ ਮੈਂਬਰ ਹੇਠ ਲਿਖੇ ਯਾਤਰਾ ਭੱਤੇ ਲੈਣ ਦਾ ਹੱਕਦਾਰ ਹੈ :

ੳ. **ਰੇਲ ਦੁਆਰਾ ਯਾਤਰਾ ਲਈ** : ਇਕ ਪਹਿਲੇ ਦਰਜੇ ਅਤੇ ਇਕ ਦੂਜੇ ਦਰਜੇ ਦੇ ਕਿਰਾਏ ਦੇ ਬਰਾਬਰ ਰਕਮ।

ਅ. **ਹਵਾਈ ਜਹਾਜ਼ ਦੁਆਰਾ ਯਾਤਰਾ ਲਈ** : ਹਰੇਕ ਇਹੋ ਜਿਹੀ ਯਾਤਰਾ ਲਈ ਹਵਾਈ ਜਹਾਜ਼ ਦੇ ਕਿਰਾਏ ਦੇ ਸਵਾ ਗੁਣਾਂ ਦੇ ਬਰਾਬਰ ਰਕਮ।

ੲ. **ਸੜਕ ਯਾਤਰਾ ਲਈ** : ਪੰਜ ਰੁਪਏ ਪ੍ਰਤੀ ਕਿਲੋਮੀਟਰ ਅਤੇ ਸਟੀਮਰ ਦੁਆਰਾ ਯਾਤਰਾ ਲਈ ਉੱਚ ਦਰਜੇ ਦੇ ਕਿਰਾਏ ਤੋਂ ਇਲਾਵਾ ਉਸ ਦਾ 3/5 ਭਾਗ।

ਇਸ ਤੋਂ ਇਲਾਵਾ ਹਰੇਕ ਮੈਂਬਰ ਨੂੰ ਹਰ ਵਰ੍ਹੇ ਦੇਸ਼ ਦੇ ਅੰਦਰ ਕਿਤੇ ਵੀ ਆਪਣੀ ਵਹੁਟੀ/ਆਪਣੇ ਪਤੀ ਜਾਂ ਸੰਗੀ ਨਾਲ 28 ਇਕ ਪਾਸੇ ਦੀਆਂ ਹਵਾਈ ਯਾਤਰਾਵਾਂ ਕਰਨ ਦੀ ਛੋਟ ਹੁੰਦੀ ਹੈ। ਹਰੇਕ ਮੈਂਬਰ ਨੂੰ ਦੇਸ਼ ਅੰਦਰ ਕਿਤੇ ਵੀ, ਕਿੰਨੀ ਵਾਰ ਵਾਯੂ-ਅਨੁਕੂਲਿਤ ਯਾਤਰਾ ਲਈ ਖ਼ੁਦ ਅਤੇ ਸੰਗੀ ਲਈ ਇਕ ਰੇਲਵੇ ਪਾਸ ਵੀ ਮਿਲਦਾ ਹੈ। ਪਤਨੀ/ਪਤੀ ਲਈ ਇਕ ਅਲਗ ਪਾਸ ਵੀ ਮਿਲ ਸਕਦਾ ਹੈ।

**ਟੈਲੀਫੋਨ** : ਹਰੇਕ ਮੈਂਬਰ ਮੁਫ਼ਤ ਟੈਲੀਫੋਨ—ਇਕ ਦਿੱਲੀ ਵਿਚ ਅਤੇ ਦੂਜਾ ਆਪਣੇ ਨਿਵਾਸ ਅਸਥਾਨ 'ਤੇ ਲਗਵਾਉਣ ਦਾ ਹੱਕਦਾਰ ਹੈ। ਇਸ ਤੋਂ ਇਲਾਵਾ ਉਸ ਨੂੰ ਹਰ ਵਰ੍ਹੇ ਮੁਫ਼ਤ 50,000 ਸਥਾਨਕ ਫੋਨ ਕਰਨ ਦੀ ਛੋਟ ਹੁੰਦੀ ਹੈ।

**ਨਿਵਾਸ ਸਹੂਲਤ ਅਤੇ ਵਾਹਣ** : ਹਰੇਕ ਮੈਂਬਰ ਨੂੰ ਦਿੱਲੀ ਵਿਚ ਮਕਾਨ ਦਿੱਤਾ ਜਾਂਦਾ ਹੈ। ਰਿਹਾਇਸ਼ੀ ਥਾਂ ਲਈ ਕੋਈ ਕਿਰਾਇਆ ਨਹੀਂ ਹੈ। ਬੰਗਲਿਆਂ ਲਈ ਨਾਂ ਮਾਤਰ ਲਾਇਸੈਂਸ ਭਾੜਾ ਲਾਇਆ ਜਾਂਦਾ ਹੈ। ਕੁਝ ਹੱਦ ਤਕ ਬਿਜਲੀ ਅਤੇ ਪਾਣੀ ਮੁਫ਼ਤ ਹੁੰਦੇ ਹਨ।

ਹਰੇਕ ਮੈਂਬਰ ਨੂੰ ਉਸ ਦੇ ਕਾਰਜਕਾਲ ਦੌਰਾਨ ਵਾਹਣ ਖ਼ਰੀਦਣ ਲਈ ਪੇਸ਼ਗੀ ਰਕਮ ਦਿੱਤੀ ਜਾਂਦੀ ਹੈ।

**ਹੋਰ ਸਹੂਲਤਾਂ** : ਮੈਂਬਰਾਂ ਨੂੰ ਜੋ ਹੋਰ ਸਹੂਲਤਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਵਿਚ ਸਟੈਨੋਗ੍ਰਾਫ਼ਰ ਅਤੇ ਟਾਈਪਿੰਗ ਪੂਲ, ਆਮਦਨ ਕਰ ਵਿਚ ਛੋਟ, ਕੈਂਟੀਨ, ਨਾਸ਼ਤਾ ਅਤੇ ਖਾਣ-ਪੀਣ, ਕਲੱਬ, ਬੈਠਣ ਦਾ ਕਮਰਾ, ਬੈਂਕ, ਡਾਕਖ਼ਾਨਾ, ਰੇਲਵੇ ਅਤੇ ਹਵਾਈ ਬੁਕਿੰਗ ਅਤੇ ਰਾਖਵਾਂਪਨ, ਬੱਸ ਪਰਿਵਹਨ,



ਸੰਸਦ ਪਰਿਸਰ

ਐਲ ਪੀ ਜੀ ਸੇਵਾ, ਵਿਦੇਸ਼ੀ ਸਿੱਕੇ ਦਾ ਕੋਟਾ, ਲੱਾਕਰ, ਸੁਪਰ ਬਾਜ਼ਾਰ ਆਦਿ ਸ਼ਾਮਿਲ ਹਨ। ਸੰਸਦ ਪਰਿਸਰ ਵਿਚ ਮੈਂਬਰਾਂ ਲਈ ਸਾਰੀਆਂ ਸਹੂਲਤਾਂ ਵਾਲਾ ਇਕ ਹਸਪਤਾਲ ਵੀ ਹੈ।

## 12. ਸੰਸਦ ਪਰਿਸਰ

ਸੰਸਦ ਦੀਆਂ ਇਮਾਰਤਾਂ ਵਿਚ ਸੰਸਦ ਭਵਨ, ਸੰਸਦੀ ਢਾਂਚਾ, ਸੁਆਗਤ ਦਫ਼ਤਰ ਅਤੇ ਨਿਰਮਾਣ ਅਧੀਨ ਸੰਸਦੀ ਗਿਆਨਪੀਠ ਜਾਂ ਸੰਸਦ ਲਾਇਬ੍ਰੇਰੀ ਸ਼ਾਮਿਲ ਹੈ। ਇਨ੍ਹਾਂ ਸਭ ਨੂੰ ਮਿਲਾ ਕੇ ਸੰਸਦ ਪਰਿਸਰ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਲੰਮੇ-ਚੌੜੇ ਹਰੇ ਘਾਹ ਦੇ ਮੈਦਾਨ, ਤਲਾਬ, ਫੁਹਾਰੇ ਅਤੇ ਸੜਕਾਂ ਬਣੀਆਂ ਹੋਈਆਂ ਹਨ। ਇਹ ਸਾਰਾ ਪਰਿਸਰ ਸਜਾਵਟੀ ਲਾਲ ਪੱਥਰ ਦੀਆਂ ਕੰਧਾਂ ਅਤੇ ਲੋਹੇ ਦੇ ਜੰਗਲਿਆਂ ਅਤੇ ਲੋਹੇ ਦੇ ਹੀ ਵੱਡੇ ਦਰਵਾਜਿਆਂ ਨਾਲ ਘਿਰਿਆ ਹੋਇਆ ਹੈ।

### ਸੰਸਦ ਭਵਨ

ਸੰਸਦ ਭਵਨ ਨੂੰ ਬਣਾਉਣ ਦਾ ਕੰਮ 1921-1927 ਦੌਰਾਨ ਕੀਤਾ ਗਿਆ

ਸੀ। ਸੰਸਦ ਭਵਨ ਨਵੀਂ ਦਿੱਲੀ ਦੀਆਂ ਬਹੁਤ ਹੀ ਸ਼ਾਨਦਾਰ ਇਮਾਰਤਾਂ ਵਿਚੋਂ ਇਕ ਹੈ। ਇਹ ਸੰਸਾਰ ਦੇ ਕਿਸੇ ਵੀ ਦੇਸ਼ ਵਿਚ ਮੌਜੂਦ ਵਸਤੂ-ਕਲਾ ਦਾ ਇਕ ਉੱਤਮ ਨਮੂਨਾ ਹੈ। ਇਸ ਦੀ ਤੁਲਨਾ ਸੰਸਾਰ ਦੇ ਸਭ ਤੋਂ ਸੁੰਦਰ ਵਿਧਾਨ ਭਵਨਾਂ ਨਾਲ ਕੀਤੀ ਜਾ ਸਕਦੀ ਹੈ। ਇਹ ਇਕ ਵਿਸ਼ਾਲ ਗੋਲਕਾਰ ਇਮਾਰਤ ਹੈ, ਜਿਸ ਦਾ ਵਿਆਸ 560 ਫੁੱਟ ਅਤੇ ਘੇਰਾ 1/3 ਮੀਲ ਹੈ। ਇਹ ਲੱਗਭਗ ਛੇ ਏਕੜ ਖੇਤਰ ਵਿਚ ਫੈਲਿਆ ਹੋਇਆ ਹੈ। ਭਵਨ ਦੇ 12 ਦਰਵਾਜ਼ੇ ਹਨ ਜਿਨ੍ਹਾਂ ਵਿਚੋਂ ਪੰਜ ਦਰਵਾਜ਼ਿਆਂ ਦੇ ਸਾਹਮਣੇ ਦਵਾਰ ਮੰਡਪ ਬਣੇ ਹੋਏ ਹਨ। ਪਹਿਲੀ ਮੰਜ਼ਿਲ 'ਤੇ ਖੁੱਲ੍ਹਾ ਬਰਾਂਡਾ ਹਲਕਾ ਪੀਲੇ ਰੰਗ ਦੇ 144 ਚਿੱਤਰ-ਕਲਾ ਭਰਪੂਰ ਖੰਭਿਆਂ ਦੀ ਕਤਾਰ ਨਾਲ ਚੰਗੀ ਤਰ੍ਹਾਂ ਸੱਜਿਆ ਹੋਇਆ ਹੈ। ਹਰੇਕ ਖੰਭਾ 27 ਫੁੱਟ ਉੱਚਾ ਹੈ।

ਭਾਵੇਂ ਇਸ ਦਾ ਢਾਂਚਾ ਵਿਦੇਸ਼ੀ ਵਸਤੂਕਾਰਾਂ ਨੇ ਬਣਾਇਆ ਸੀ ਪਰ ਇਸ ਭਵਨ ਨੂੰ ਬਣਾਉਣ ਦਾ ਕੰਮ ਭਾਰਤੀ ਸਮੱਗ੍ਰੀ ਨਾਲ ਅਤੇ ਭਾਰਤੀ ਮਜ਼ਦੂਰਾਂ ਦੁਆਰਾ ਕੀਤਾ ਗਿਆ ਸੀ। ਇਸ ਕਰਕੇ ਹੀ ਇਸ ਦੀ ਵਸਤੂਕਲਾ 'ਤੇ ਭਾਰਤੀ ਪ੍ਰੰਪਰਾਵਾਂ ਦੀ ਡੂੰਘੀ ਛਾਪ ਹੈ।

ਇਸ ਭਵਨ ਦਾ ਕੇਂਦਰ ਬਿੰਦੂ ਕੇਂਦਰੀ ਕਮਰੇ (ਸੈਂਟਰਲ ਹਾਲ) ਦਾ ਵਿਸ਼ਾਲ ਗੋਲਾਕਾਰ ਢਾਂਚਾ ਹੈ। ਕੇਂਦਰੀ ਕਮਰੇ ਦੇ ਗੁੰਬਦ ਦਾ ਵਿਆਸ 98 ਫੁੱਟ ਅਤੇ ਉੱਚਾਈ 118 ਫੁੱਟ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਵਿਸ਼ਵ ਦੇ ਬਹੁਤ ਸ਼ਾਨਦਾਰ ਗੁੰਬਦਾਂ ਵਿਚੋਂ ਇਕ ਹੈ। ਭਾਰਤ ਦੀ ਸੰਵਿਧਾਨ ਸਭਾ ਦੀ ਬੈਠਕ (1946-49) ਇਸੇ ਕਮਰੇ ਵਿਚ ਹੋਈ ਸੀ। 1947 ਵਿਚ ਅੰਗਰੇਜ਼ਾਂ ਤੋਂ ਭਾਰਤੀਆਂ ਦੇ ਹੱਥਾਂ ਵਿਚ ਸਤਾ ਦਾ ਇਤਿਹਾਸਕ ਤਬਾਦਲਾ ਵੀ ਇਸੇ ਕਮਰੇ ਵਿਚ ਹੋਇਆ ਸੀ। ਇਸ ਕਮਰੇ ਦੀ ਵਰਤੋਂ ਹੁਣ ਦੋਵਾਂ ਸਦਨਾਂ ਦੀ ਸਾਂਝੀ ਬੈਠਕ ਲਈ, ਰਾਸ਼ਟਰਪਤੀ ਅਤੇ ਹੋਰ ਵਿਸ਼ਿਸ਼ਟ ਮਹਿਮਾਨਾਂ, ਰਾਜ ਜਾਂ ਸ਼ਾਸਨ ਦੇ ਪ੍ਰਧਾਨ ਆਦਿ ਦੇ ਭਾਸ਼ਣ ਲਈ ਕੀਤੀ ਜਾਂਦੀ ਹੈ। ਕਮਰਾ ਰਾਸ਼ਟਰੀ ਨੇਤਾਵਾਂ ਦੇ ਚਿੱਤਰਾਂ ਨਾਲ ਸਜਿਆ ਹੋਇਆ ਹੈ। ਕੇਂਦਰੀ ਕਮਰੇ ਦੇ ਤਿੰਨ ਅਤੇ ਲੋਕ ਸਭਾ, ਰਾਜ ਸਭਾ ਅਤੇ ਲਾਇਬ੍ਰੇਰੀ ਦੇ ਤਿੰਨ ਕਮਰੇ ਹਨ। ਉਨ੍ਹਾਂ ਵਿਚਕਾਰ ਸੋਹਣਾ ਬਗ਼ੀਚਾ ਹੈ ਜਿਸ ਵਿਚ ਹਰੇ ਘਾਹ ਦੇ ਮੈਦਾਨ ਅਤੇ ਫੁਹਾਰੇ ਹਨ। ਇਨ੍ਹਾਂ ਤਿੰਨਾਂ ਕਮਰਿਆਂ ਦੇ ਆਲੇ-

ਦੁਆਲੇ ਇਕ ਚਾਰ ਮੰਜ਼ਿਲਾ ਗੋਲਾਕਾਰ ਇਮਾਰਤ ਬਣੀ ਹੋਈ ਹੈ। ਇਨ੍ਹਾਂ ਵਿਚ ਮੰਤਰੀਆਂ, ਸੰਸਦੀ ਸਮਿਤੀਆਂ ਦੇ ਪ੍ਰਧਾਨਾਂ ਅਤੇ ਪਾਰਟੀ ਦੇ ਦਫ਼ਤਰ ਹਨ। ਲੋਕ ਸਭਾ ਅਤੇ ਰਾਜ ਸਭਾ ਸਕੱਤਰੇਤਾਂ ਦੇ ਮਹੱਤਵਪੂਰਣ ਦਫ਼ਤਰ ਅਤੇ ਸੰਸਦੀ ਕੰਮਾ ਦੇ ਵਿਭਾਗ ਦੇ ਦਫ਼ਤਰ ਵੀ ਇਥੇ ਹਨ।

ਪਹਿਲੀ ਮੰਜ਼ਿਲ ਦੇ ਚਾਰ ਕਮਰਿਆਂ ਦੀ ਵਰਤੋਂ ਸੰਸਦੀ ਸਮਿਤੀਆਂ ਦੀਆਂ ਬੈਠਕਾਂ ਲਈ ਕੀਤੀ ਜਾਂਦੀ ਹੈ। ਇਸੇ ਮੰਜ਼ਿਲ 'ਤੇ ਤਿੰਨ ਹੋਰ ਕਮਰਿਆਂ ਦੀ ਵਰਤੋਂ ਪੱਤਰਕਾਰਾਂ ਦੁਆਰਾ ਕੀਤੀ ਜਾਂਦੀ ਹੈ। ਸੰਸਦ ਭਵਨ ਦੇ ਭੂਮੀਤਲ 'ਤੇ ਗਲਿਆਰੇ ਦੀ ਬਾਹਰੀ ਦੀਵਾਰ ਨੂੰ ਅਨੇਕ ਭਿੱਤੀ ਚਿੱਤਰਾਂ ਨਾਲ ਸਜਾਇਆ ਗਿਆ ਹੈ। ਇਨ੍ਹਾਂ ਚਿੱਤਰਾਂ ਵਿਚ ਪੁਰਾਤਨ ਸਮੇਂ ਤੋਂ ਭਾਰਤ ਦੇ ਇਤਿਹਾਸ ਅਤੇ ਗੁਆਂਢੀ ਦੇਸ਼ਾਂ ਨਾਲ ਭਾਰਤ ਦੇ ਸਭਿਆਚਾਰਕ ਸੰਬੰਧਾਂ ਨੂੰ ਦਰਸਾਇਆ ਗਿਆ ਹੈ।

ਲੋਕ ਸਭਾ ਦੇ ਕਮਰੇ ਵਿਚ ਆਧੁਨਿਕ ਧੁਨੀ ਪ੍ਰਬੰਧ ਹੈ। ਬਾਰੀਆਂ ਵਿਚ ਨਿੱਕੇ ਨਿੱਕੇ ਲਾਊਡਸਪੀਕਰ ਲੱਗੇ ਹੁੰਦੇ ਹਨ। ਮੈਂਬਰ ਮਾਈਕਰੋਫੋਨ ਕੋਲ ਆਏ ਬਗ਼ੈਰ ਹੀ ਆਪਣੀ ਸੀਟ ਤੋਂ ਬੋਲ ਸਕਦੇ ਹਨ। ਲੋਕ ਸਭਾ ਕਮਰੇ ਵਿਚ ਸਵੈਚਾਲਿਤ ਵੋਟਾਂ ਦੀ ਗਿਣਤੀ ਕਰਨ ਦੇ ਉਪਕਰਣ ਲਾਏ ਗਏ ਹਨ। ਇਨ੍ਹਾਂ ਦੁਆਰਾ ਮੈਂਬਰ ਵੋਟ ਵੰਡੇ ਜਾਣ ਦੀ ਹਾਲਤ ਵਿਚ ਤੁਰੰਤ ਆਪਣੇ ਮੱਤ ਦਰਜ ਕਰ ਸਕਦੇ ਹਨ।

ਰਾਜ ਸਭਾ ਦਾ ਹਾਲ ਲੋਕ ਸਭਾ ਕਮਰੇ ਵਾਂਗ ਹੀ ਹੈ। ਇਹ ਬਣਾਵਟ ਵਿਚ ਛੋਟਾ ਹੈ। ਇਸ ਵਿਚ 250 ਮੈਂਬਰਾਂ ਦੇ ਬਹਿਣ ਲਈ ਥਾਂ ਹੈ।

ਕੇਂਦਰੀ ਕਮਰੇ ਦੇ ਦਰਵਾਜ਼ੇ ਉਤੇ ਸਾਨੂੰ ਪੰਚਤੰਤਰ 'ਚੋਂ ਸੰਸਕ੍ਰਿਤ ਦਾ ਇਕ ਛੰਦ ਵੇਖਣ ਨੂੰ ਮਿਲਦਾ ਹੈ। ਜਿਸ ਦਾ ਅਰਥ ਹੈ, "ਇਹ ਮੇਰਾ ਹੈ ਅਤੇ ਉਹ ਪਰਾਇਆ ਹੈ, ਇਸ ਤਰ੍ਹਾਂ ਦੀ ਭਾਵਨਾ ਸੌੜੇ ਦਿਮਾਗ਼ ਵਾਲਿਆਂ ਦੀ ਹੁੰਦੀ ਹੈ। ਪਰ ਵੱਡੇ ਦਿਲ ਵਾਲਿਆਂ ਲਈ ਸਾਰੀ ਦੁਨੀਆ ਹੀ ਉਨ੍ਹਾਂ ਦਾ ਪਰਿਵਾਰ ਹੁੰਦਾ ਹੈ।"

## ਸੁਆਗਤ ਦਫ਼ਤਰ

ਸੁਆਗਤ ਦਫ਼ਤਰ 1975 ਵਿਚ ਬਣੀ ਇਕ ਗੋਲਾਕਾਰ ਇਮਾਰਤ ਹੈ।

ਇਹ ਆਕਾਰ ਵਿਚ ਜ਼ਿਆਦਾ ਵੱਡੀ ਨਹੀਂ ਹੈ। ਇਹ ਵੱਡੀ ਗਿਣਤੀ ਵਿੱਚ ਮਿਲਣ ਆਉਣ ਵਾਲਿਆਂ/ਦਰਸ਼ਕਾਂ ਲਈ, ਜਿਹੜੇ ਮੈਂਬਰਾਂ, ਮੰਤਰੀਆਂ ਆਦਿ ਨਾਲ ਮਿਲਣ ਜਾਂ ਸੰਸਦ ਦੀ ਕਾਰਵਾਈ ਨੂੰ ਵੇਖਣ ਲਈ ਆਉਂਦੇ ਹਨ, ਇਕ ਮਿੱਤਰਤਾ ਪੂਰਣ ਉਡੀਕ ਕਰਨ ਵਾਲੀ ਥਾਂ ਹੈ। ਇਮਾਰਤ, ਪੂਰੀ ਤਰ੍ਹਾਂ ਵਾਯੂ-ਅਨੁਕੂਲਿਤ ਹੈ।

## ਸੰਸਦੀ ਢਾਂਚਾ

ਸੰਸਦੀ ਢਾਂਚੇ ਦੀ ਇਮਾਰਤ 9.8 ਏਕੜ ਜ਼ਮੀਨ 'ਤੇ ਬਣੀ ਹੋਈ ਹੈ। ਇਸ ਦਾ ਫ਼ਰਸ਼ੀ ਖੇਤਰਫਲ 35,000 ਵਰਗ ਮੀਟਰ ਹੈ। ਇਹ 1970-75 ਦੌਰਾਨ ਬਣੀ ਸੀ। ਅੱਗੇ ਅਤੇ ਪਿੱਛੇ ਦਾ ਬਲਾਕ ਤਿੰਨ ਮੰਜ਼ਿਲਾ ਅਤੇ ਵਿਚਕਾਰਲਾ ਬਲਾਕ 6 ਮੰਜ਼ਿਲਾ ਹੈ। ਥੱਲੇ ਦੀ ਮੰਜ਼ਿਲ 'ਤੇ ਤਲਾਬ ਹੈ ਜਿਸ 'ਤੇ ਝੂਲਦਾ ਹੋਇਆ ਜੀਨਾ ਬਣਿਆ ਹੋਇਆ ਹੈ।

ਭੂਮੀ ਤੱਲ ਇਕ ਅਤਿ ਆਧੁਨਿਕ ਥਾਂ ਹੈ। ਇਥੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਸੰਮੇਲਨ ਹੁੰਦੇ ਹਨ। ਇਕ ਵਰਗਾਕਾਰ ਵਿਹੜੇ ਦੇ ਚੁਫੇਰੇ ਇਕ ਮੁੱਖ ਸਮਿਤੀ ਕਮਰਾ ਅਤੇ ਚਾਰ ਛੋਟੇ ਸਮਿਤੀ ਕਮਰਿਆਂ ਦਾ ਇਕੱਠ ਹੈ। ਇਸ ਵਿਹੜੇ ਵਿਚਕਾਰ ਇਕ ਅੱਠ ਕੋਣਾਂ ਵਾਲਾ ਤਲਾਬ ਹੈ। ਵਿਹੜੇ ਵਿਚ ਉੱਤੇ ਵੱਲ ਸੁੰਦਰ ਜਾਲੀ ਦਾ ਪਰਦਾ ਹੈ। ਉਥੇ ਪੌਦੇ ਲਾ ਕੇ ਇਕ ਕੁਦਰਤੀ ਦ੍ਰਿਸ਼ ਤਿਆਰ ਕੀਤਾ ਗਿਆ ਹੈ। ਇਸ ਵਿਚ ਪੱਥਰ ਦੀਆਂ ਟੁੱਕੜੀਆਂ ਅਤੇ ਛੋਟੇ ਪੱਥਰਾਂ ਦੇ ਖੰਡ ਬਣਾਏ ਗਏ ਹਨ। ਸਾਰੇ ਪੰਜ ਸਮਿਤੀ ਕਮਰਿਆਂ ਵਿਚ ਸੰਸਦ ਭਵਨ ਵਿਚ ਲੋਕ ਸਭਾ ਅਤੇ ਰਾਜ ਸਭਾ ਦੇ ਹਾਲਾਂ ਵਾਂਗ ਨਾਲ ਨਾਲ ਅਨੁਵਾਦ ਦਾ ਪ੍ਰਬੰਧ ਵੀ ਹੈ। ਹਰੇਕ ਕਮਰੇ ਦੇ ਨਾਲ ਸੰਸਦੀ ਸਮਿਤੀਆਂ ਦੇ ਪ੍ਰਧਾਨਾਂ ਦੇ ਦਫ਼ਤਰਾਂ ਲਈ ਇਕ ਕਮਰਾ ਹੈ।

## ਦਰਸ਼ਕਾਂ ਲਈ ਵਿਚਰਨ ਦਾ ਪ੍ਰਬੰਧ

ਸਮਾਗਮ ਦੇ ਵਿਚਕਾਰਲੇ ਸਮੇਂ ਦੌਰਾਨ ਸੈਲਾਨੀਆਂ, ਵਿਦਿਆਰਥੀਆਂ ਅਤੇ ਦਿਲਚਸਪੀ ਰੱਖਣ ਵਾਲੇ ਹੋਰ ਵਿਅਕਤੀਆਂ ਨੂੰ ਨਿਸ਼ਚਿਤ ਸਮੇਂ ਦੌਰਾਨ ਸੰਸਦ ਦੀਆਂ ਇਮਾਰਤਾਂ ਵਿਚ ਘੁੰਮਾਣ ਦਾ ਪ੍ਰਬੰਧ ਹੈ। ਦਰਸ਼ਕਾਂ ਨਾਲ ਸਟਾਫ਼ ਦਾ ਇਕ ਮੈਂਬਰ ਜਾਂਦਾ ਹੈ ਜਿਹੜਾ ਉਨ੍ਹਾਂ ਨੂੰ ਇਮਾਰਤਾਂ ਬਾਰੇ ਦੱਸਦਾ ਹੈ।

ਦਰਸ਼ਕ ਹਰ ਅੱਧੇ ਘੰਟੇ ਬਾਅਦ ਮੋਟੇ ਤੌਰ 'ਤੇ 40-50 ਵਿਅਕਤੀਆਂ ਦੇ ਸਮੂਹਾਂ ਵਿਚ ਸੁਆਗਤ ਕਮਰੇ ਤੋਂ ਘੁੰਮਣ ਲਈ ਜਾਂਦੇ ਹਨ। ਵਿਦਿਆਰਥੀ ਅਤੇ ਸੰਸਦੀ ਸੰਸਥਾਵਾਂ ਦੇ ਕੰਮ ਕਰਨ ਦੇ ਢੰਗ ਬਾਰੇ ਜਾਣਕਾਰੀ ਹਾਸਿਲ ਕਰਨ ਵਿਚ ਵਿਸ਼ੇਸ਼ ਰੂਪ ਨਾਲ ਦਿਲਚਸਪੀ ਰੱਖਣ ਵਾਲੇ ਹੋਰ ਲੋਕਾਂ ਦੇ ਇਕੱਠਾਂ ਲਈ ਵਿਸ਼ੇਸ਼ ਘੁੰਮਣ ਦਾ ਪ੍ਰਬੰਧ ਵੀ ਕੀਤਾ ਜਾਂਦਾ ਹੈ। ਇਹੋ ਜਿਹੇ ਹਾਲਾਤਾਂ ਵਿਚ ਸੰਸਦੀ ਅਧਿਐਨ ਅਤੇ ਸਿਖਲਾਈ ਕੇਂਦਰ ਘੁੰਮਣਾ ਸ਼ੁਰੂ ਕਰਣ ਤੋਂ ਪਹਿਲਾਂ ਦਰਸ਼ਕਾਂ ਨੂੰ ਸੰਖੇਪ ਜਾਣਕਾਰੀ ਦੇਣ ਦਾ ਪ੍ਰਬੰਧ ਕਰਦਾ ਹੈ। ਪਿਛਲੇ ਦਸ ਵਰ੍ਹਿਆਂ ਦੌਰਾਨ ਹਰ ਸਾਲ ਸੰਸਦ ਭਵਨ ਦੀ ਇਮਾਰਤਾਂ ਨੂੰ ਦੇਖਣ ਲਈ ਆਉਣ ਵਾਲੇ ਦਰਸ਼ਕਾਂ ਦੀ ਕੁਲ ਗਿਣਤੀ 3,000 ਤੋਂ ਲੱਗਭਗ 90,000 ਦੇ ਵਿਚਕਾਰ ਹੈ।

**ਤੇਗ ਕੰਪਿਊਟਰਜ਼** 10/6 ਏ, ਵਿਜੇ ਨਗਰ, ਡਬਲ ਸਟੋਰੀ, ਦਿੱਲੀ-9 ਤੋਂ ਲੈਜ਼ਰ ਟਾਈਪਸੈਟਿੰਗ ਹੋ ਕੇ **ਇੰਡੀਆ ਇੰਟਰਨੈਸ਼ਨਲ ਪ੍ਰੈੱਸ**, ਨਾਰਾਇਣਾ, ਨਵੀ ਦਿੱਲੀ-28 ਤੋਂ ਛਪੀ।